October, 2019
Vol. 16 • Issue 2 • ₹ 20/-

# ਵਰਤਮਾਨ ਹਿੰਦੂਸਤਾਨ

(Total Page 32)

# VARTMAN HINDUSTAN

PUNJABI MONTHLY (NEW DELHI)





## ਪੰਜਾਬੀ ਭਾਸ਼ਾ ਤੇ ਵਿਰਸਾ ਵਿਸ਼ੇਸ਼ ਅੰਕ

ਜਗਤ ਗੁਰੂ ਸਤਿਗੁਰੂ ਨਾਨਕ ਦੇਵ ਜੀ ਅਤੇ ਨਾਮਧਾਰੀ
ਜਗਤ ਦੀ ਸ਼ਾਂਤ ਮੂਰਤ ਗੁਰੂ ਹਰੀ ਸਿੰਘ ਜੀ ਦੀਆਂ
ਪਾਵਨ ਸ਼ਤਾਬਦੀਆਂ ਨੂੰ ਸਮਰਪਤ



# ਵਰਤਮਾਨ ਹਿੰਦੁਸਤਾਨ

# VARTMAN HINDUSTAN

NEW DELHI (PUNJABI MONTHLY)

OCTOBER, 2019

Year : 16
Issue : 2
Total Pages : 32

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674,
Mob.: 9953747778

*Laserset at :*
**Vartman Hindustan**
Ph. 25441674, 25448648
E-mail :
vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018


## ਤਤਕਰਾ





- ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
- ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।


**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 603300300000170**
**IFSC CODE: VIJB0006033**
**VIJAY BANK, 23, Raja Garden, New Delhi-15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

# ਲੋਕਤੰਤਰ ਵਿਚ ਸਾਮ, ਦਾਮ, ਦੰਡ ਦੀ ਸਿਆਸਤ ਦਾ ਰਾਜ ਹੈ

ਇੰਦਰਾ ਗਾਂਧੀ ਨੇ 'ਸਰਕਾਰੀ ਅਤਿਵਾਦ', ਸਾਕਾ ਨੀਲਾ ਤਾਰਾ, ਵੁਡਰੋਜ਼ ਆਪਰੇਸ਼ਨ, ਆਪਰੇਸ਼ਨ ਬਲੈਕ ਥੰਡਰ ਵਰਗੇ ਪ੍ਰੋਗਰਾਮ ਪੰਜਾਬ ਵਿਚ ਸ਼ੁਰੂ ਕਰ ਕੇ ਜੋ ਕੁੱਝ ਕੀਤਾ, ਉਹ ਅਸਲ ਵਿਚ ਤਜਰਬੇ ਕੀਤੇ ਜਾ ਰਹੇ ਸਨ ਜਿਨ੍ਹਾਂ ਰਾਹੀਂ ਉਸ ਨੇ ਪਰਖਿਆ ਵੇਖਿਆ ਕਿ ਇਕ ਸਰਕਾਰ ਆਪਣੇ ਹੀ ਨਾਗਰਿਕਾਂ ਨੂੰ ਚੁਪ ਕਰਾਉਣ ਲਈ ਕਾਨੂੰਨ ਦੇ ਦਾਇਰੇ ਵਿਚ ਰਹਿ ਕੇ ਕੀ ਕੀ ਕਰ ਸਕਦੀ ਹੈ ਤੇ ਅੱਗੋਂ ਉਸ ਦਾ ਜਵਾਬ ਕੀ ਮਿਲਦਾ ਹੈ। ਇੰਦਰਾ ਗਾਂਧੀ ਨੇ ਲੋਕਤੰਤਰ ਦੀਆਂ ਹੱਦਾਂ ਤੋੜਨ ਦਾ ਕਾਮਯਾਬ ਤਜਰਬਾ 1970 ਦੀ ਐਮਰਜੈਂਸੀ ਲਗਾ ਕੇ ਵੀ ਕੀਤਾ। ਐਮਰਜੈਂਸੀ ਦੌਰਾਨ 'ਲੋਕਾਂ ਨੂੰ ਝੁਕਣ ਲਈ ਕਿਹਾ ਗਿਆ ਤੇ ਇਹ ਰੀਂਗਣ ਲੱਗ ਪਏ' ਵਾਲੀ ਸਥਿਤੀ ਨੂੰ ਵੇਖ ਕੇ ਤੇ ਖ਼ੁਸ਼ ਹੋ ਕੇ, ਉਸ ਨੇ 1980ਵਿਆਂ 'ਚ ਹਿੰਦੂ ਪੱਤਾ ਖੇਡਦਿਆਂ, ਇਕ ਘੱਟ ਗਿਣਤੀ ਨੂੰ ਬਾਕੀ ਦੇਸ਼ ਨਾਲੋਂ ਅਲੱਗ ਥਲੱਗ ਕਰ ਕੇ ਸਿਰਫ਼ ਪੰਜਾਬ ਵਿਚ ਕੁੱਝ ਤਜਰਬੇ ਕੀਤੇ ਅਤੇ ਇਸੇ ਕਰ ਕੇ ਅੱਜ ਦੀ ਸਰਕਾਰ ਅਪਣੀ ਪਾਰਟੀ ਦੇ ਬਜ਼ੁਰਗਾਂ ਨੂੰ ਤਾਂ ਨਜ਼ਰਅੰਦਾਜ਼ ਕਰ ਰਹੀ ਹੈ ਪਰ ਉਹ ਇੰਦਰਾ ਗਾਂਧੀ ਦੇ ਤਜਰਬਿਆਂ ਤੋਂ ਸਿਖ ਕੇ ਜੰਮੂ-ਕਸ਼ਮੀਰ ਵਿਚ ਕਾਨੂੰਨ ਨੂੰ ਆਪਣਾ ਹਥਿਆਰ ਬਣਾਉਣ ਵਿਚ ਪੂਰੀ ਤਰ੍ਹਾਂ ਕਾਮਯਾਬ ਹੋ ਰਹੀ ਹੈ। ਫ਼ਾਰੂਕ ਅਬਦੁੱਲਾ, ਕਿਸੇ ਵੇਲੇ ਐਨ.ਡੀ.ਏ. ਦੇ ਮੰਤਰੀ ਸਨ ਅਤੇ ਕਿਸੇ ਵੇਲੇ ਯੂ.ਪੀ.ਏ. ਦੇ ਸਾਥੀ। ਅੱਜ 83 ਸਾਲ ਦੀ ਉਮਰ ਵਿਚ ਭਾਰਤ ਦੇ ਸੱਭ ਤੋਂ ਸਖ਼ਤ ਕਾਨੂੰਨ ਹੇਠ ਹਿਰਾਸਤ ਵਿਚ ਹਨ। ਕਹਿਣ ਨੂੰ ਤਾਂ ਫ਼ਾਰੂਕ ਅਬਦੁੱਲਾ ਨੂੰ ਪੀ.ਐਸ.ਏ. ਯਾਨੀ ਕਿ ਜਨਤਾ ਨੂੰ ਸੁਰੱਖਿਅਤ ਰੱਖਣ ਲਈ ਬਣਾਏ ਕਾਨੂੰਨ ਹੇਠ ਹਿਰਾਸਤ ਵਿਚ ਲਿਆ ਗਿਆ ਹੈ ਪਰ ਅਸਲ ਵਿਚ ਕਸ਼ਮੀਰ ਵਿਚ ਕਬਰਸਤਾਨ ਵਰਗੀ ਚੁੱਪੀ ਨੂੰ ਬਰਕਰਾਰ ਰੱਖਣ ਵਾਸਤੇ ਇਕ 83 ਸਾਲਾਂ ਦੇ ਬਜ਼ੁਰਗ ਨੂੰ ਕਮਰੇ ਵਿਚ ਕੈਦ ਕਰ ਦਿਤਾ ਗਿਆ ਹੈ।ਜਿਸ ਇਨਸਾਨ ਉਤੇ ਵਾਜਪਾਈ ਤੋਂ ਲੈ ਕੇ ਸਾਰੀਆਂ ਸਰਕਾਰਾਂ ਨੂੰ ਭਰੋਸਾ ਸੀ, ਉਸ ਨੂੰ ਅੱਜ ਰਾਸ਼ਟਰ ਵਿਰੋਧੀ ਕਿਉਂ ਆਖਿਆ ਜਾ ਰਿਹਾ ਹੈ? ਇਕ ਪੱਖੋਂ ਵੇਖੀਏ ਤਾਂ ਇਹ ਇਕ ਕਾਨੂੰਨ ਦੇ ਦਾਇਰੇ ਵਿਚ ਲਾਗੂ ਕੀਤੀ ਐਮਰਜੈਂਸੀ ਹੈ ਅਤੇ ਦੂਜੇ ਪਾਸਿਉਂ ਵੇਖੀਏ ਤਾਂ ਫ਼ਾਰੂਕ ਅਬਦੁੱਲਾ ਕਸ਼ਮੀਰ ਦੀ ਸਮੱਸਿਆ ਦੇ ਜ਼ਿੰਮੇਵਾਰ ਵੀ ਹਨ ਕਿਉਂਕਿ 70 ਸਾਲਾਂ ਵਿਚ ਇਕ ਆਗੂ ਅਗਰ ਅਪਣੇ ਲੋਕਾਂ ਦੇ ਦਿਲ ਦੀ ਗੱਲ ਨਹੀਂ ਬੁੱਝ ਸਕਿਆ ਤਾਂ ਉਹ ਨਾਕਾਮ ਆਗੂ ਹੀ ਕਿਹਾ ਜਾ ਸਕਦਾ ਹੈ ਤੇ ਸਿਆਸਤ ਵਿਚ ਨਾਕਾਮੀ ਬੁਰੇ ਤੋਂ ਬੁਰੇ ਦਿਨ ਵੀ ਵਿਖਾ ਸਕਦੀ ਹੈ। ਇਹ ਸ਼ੇਰ ਦੀ ਸਵਾਰੀ ਵਾਂਗ ਹੈ। ਇਕ ਵਾਰ ਡਿੱਗ ਪਏ ਤਾਂ ਸ਼ੇਰ ਹੀ ਖਾ ਜਾਏਗਾ। ਅੱਜ ਤਕ ਜਿਹੜੀ ਸਿਆਸਤ ਕਸ਼ਮੀਰ ਵਿਚ ਚਲਦੀ ਆ ਰਹੀ ਹੈ, ਉਸ ਨੇ ਕਸ਼ਮੀਰ ਦੇ ਲੋਕਾਂ ਅਤੇ ਕੇਂਦਰ ਦੀਆਂ ਸਰਕਾਰਾਂ ਦਰਮਿਆਨ ਤਣਾਅ ਵਿਚੋਂ ਬਹੁਤ ਨਫ਼ਾ ਕਮਾਇਆ ਹੈ। ਸੋ ਅੱਜ ਉਸ ਰਵਾਇਤ ਨੂੰ ਰੋਕ ਦਿਤਾ ਗਿਆ ਹੈ। ਪਰ ਰੋਕਣ ਦਾ ਤਰੀਕਾ ਨਾ ਲੋਕਤੰਤਰੀ ਹੈ ਅਤੇ ਨਾ ਇਨਸਾਨੀਅਤ ਦੇ ਅਸੂਲਾਂ ਨਾਲ ਮੇਲ ਖਾਂਦਾ ਹੈ। ਇੰਦਰਾ ਗਾਂਧੀ ਵੇਲੇ ਵੀ ਤੇ ਅੱਜ ਵੀ, ਮੂੰਹੋਂ ਭਾਵੇਂ ਕੁੱਝ ਵੀ ਕਿਹਾ ਜਾ ਰਿਹਾ ਹੋਵੇ ਪਰ ਮਾਰ ਕਿਸੇ ਨਾ ਕਿਸੇ ਘੱਟ-ਗਿਣਤੀ ਨੂੰ ਹੀ ਪੈ ਰਹੀ ਹੁੰਦੀ ਹੈ। 'ਹਿੰਦੂ ਲੋਕ-ਰਾਜ' ਦੀ ਚੜ੍ਹਤ ਦਾ ਇਹ ਫੱਲ ਸ਼ਾਇਦ ਘੱਟ-ਗਿਣਤੀਆਂ ਨੂੰ ਸਦਾ ਹੀ ਚਖਣਾ ਪੈਂਦਾ ਰਹੇਗਾ ਜਦ ਤਕ ਪਛਮੀ ਢੰਗ ਦਾ ਸੈਕੂਲਰ ਰਾਜ ਸਚਮੁਚ ਭਾਰਤ ਵਿਚ ਜੜ੍ਹ ਨਹੀਂ ਫੜ ਲੈਂਦਾ। ਕੇਂਦਰ ਸਰਕਾਰ ਕਸ਼ਮੀਰ ਤੋਂ ਬਾਅਦ ਆਸਾਮ 'ਚ ਆਪਣੇ ਬਲਾਂ ਦੀ ਤਾਕਤ ਦੀ ਪਰਖ ਕਰਨ ਦੀ ਤਿਆਰੀ ਵਿਚ ਹੈ। ਆਸਾਮ 'ਚ ਗੈਰਕਾਨੂੰਨੀ ਸ਼ਰਨਾਰਥੀਆਂ ਵਾਸਤੇ ਪਿੰਡ ਵਰਗੀ ਜੇਲ ਦੀ ਉਸਾਰੀ ਜ਼ੋਰਾਂ ਨਾਲ ਚਲ ਰਹੀ ਹੈ। ਪੀ.ਐਸ.ਏ. ਵਾਂਗ ਐਨ.ਐਸ.ਏ. ਦਾ ਇਸਤੇਮਾਲ ਕਰਨ ਵਿਚ ਸਰਕਾਰ ਪਿੱਛੇ ਹਟਣ ਵਾਲੀ ਨਹੀਂ। ਇੰਦਰਾ ਗਾਂਧੀ ਡਰਦੇ ਡਰਦੇ ਤੇ ਲੋਕ-ਰਾਜ ਦੇ ਨਾਹਰੇ ਮਾਰਦੀ, ਜਿਹੜੇ ਤਜਰਬੇ ਕਰਦੀ ਸੀ, ਅੱਜ ਸਰਕਾਰ, ਨਿਡਰ ਹੋ ਕੇ, ਉਨ੍ਹਾਂ ਦਾ ਅਮਲੀ ਰੂਪ ਵਿਖਾਉਂਦੀ ਹੈ ਕਿ ਜੇ ਤੁਸੀਂ ਸਾਰੇ ਸਾਡੀ ਗੱਲ ਨਹੀਂ ਮੰਨੋਗੇ ਤਾਂ ਸੋਚ ਲਉ, ਤੁਹਾਡੇ ਨਾਲ ਕੀ ਕੀ ਹੋ ਸਕਦਾ ਹੈ? ਤੇ ਅੱਜ ਸੱਭ ਪਾਸੇ ਮੌਤ ਵਰਗੀ ਚੁੱਪੀ ਦੇ ਨਾਲ ਨਾਲ, ਗਰਦਨਾਂ ਝੁਕਦੀਆਂ ਜਾ ਰਹੀਆਂ ਹਨ। ਜਿਹੜਾ ਸ਼ਹਿਰੀ, ਦਿੱਲੀ ਦੇ ਇੰਡੀਆ ਗੇਟ ਦੇ ਮੈਦਾਨ ਵਿਚ ਹਰ ਛੋਟੇ ਵੱਡੇ ਮੁੱਦੇ ਨੂੰ ਲੈ ਕੇ, ਇਕ ਲਹਿਰ ਬਣ ਖੜਾ ਹੁੰਦਾ ਸੀ, ਅੱਜ ਆਪਣੇ ਆਪ ਨੂੰ ਬਚਾਉਣ ਵਿਚ ਮਸਰੂਫ਼ ਹੈ। ਲੋਕ ਆਪਣੀ ਜਾਨ ਬਖ਼ਸ਼ਵਾਉਣ ਨੂੰ ਵਿਕਾਸ ਅਤੇ ਆਜ਼ਾਦੀ ਸਮਝਦੇ ਹਨ ਨਾਕਿ ਕਿਸੇ ਹੋਰ ਚੀਜ਼ ਨੂੰ।

ਭਾਰਤ ਵਿਚ ਵੱਖ ਵੱਖ ਵਿਚਾਰ ਰੱਖਣ ਵਾਲਿਆਂ ਨੂੰ ਨਾਲ ਰਹਿਣਾ ਕਦੇ ਨਹੀਂ ਆਇਆ ਅਤੇ ਆਇਆ ਤਾਂ ਸਿਰਫ਼ ਅੰਗਰੇਜ਼ੀ ਰਾਜ ਹੇਠ। ਉਹ ਸੁਪਨਾ ਜੋ ਅਨੇਕਤਾ ਵਿਚ ਏਕਤਾ ਦਾ ਵੇਖਿਆ ਸੀ, ਉਹ ਸੁਪਨਾ ਹੀ ਸੀ। ਹਕੀਕਤ ਇਹੀ ਹੈ ਕਿ ਸਿਆਸਤ ਇਕ ਜਾਤ ਹੁੰਦੀ ਹੈ ਜੋ ਸਾਰਿਆਂ ਉਤੇ ਰਾਜ ਕਰਨਾ ਚਾਹੁੰਦੀ ਹੈ। ਕਦੇ ਇਹ ਰਾਜਿਆਂ-ਮਹਾਰਾਜਿਆਂ ਦੇ ਰੂਪ ਵਿਚ ਆਈ, ਕਦੇ ਹਮਲਾਵਰਾਂ ਦੇ ਰੂਪ 'ਚ, ਕਦੇ ਅੰਗਰੇਜ਼ਾਂ, ਕਦੇ ਮੁਗ਼ਲਾਂ ਦੇ ਰੂਪ ਵਿਚ ਅਤੇ ਹੁਣ ਲੋਕਤੰਤਰ ਵਿਚ ਸਾਮ, ਦਾਮ, ਦੰਡ ਦੀ ਸਿਆਸਤ ਦਾ ਰਾਜ ਹੈ। ਅਤੇ ਰਾਜਾ ਜੋ ਆਖਦਾ ਹੈ, ਉਹੀ ਸਹੀ ਹੈ। ਪ੍ਰਜਾ ਸਿਰ ਝੁਕਾ ਲਵੇ ਤਾਂ ਠੀਕ ਹੈ ਨਹੀਂ ਤਾਂ ਅਪਣਾ ਭਲਾ ਆਪ ਸੋਚ ਲਵੇ।

-ਨਿਮਰਤ ਕੌਰ

■

**– ਸਵਰਾਜਬੀਰ**



# ਮਾਂ ਬੋਲੀ ਪੰਜਾਬੀ

ਕਿਸੇ ਬੋਲੀ ਦਾ ਦੂਸਰੀ ਬੋਲੀ ਨਾਲ ਕੋਈ ਝਗੜਾ ਨਹੀਂ ਹੁੰਦਾ। ਪੁਰਾਣੇ ਸਮਿਆਂ ਤੋਂ ਮੱਧ ਏਸ਼ੀਆ, ਯੂਨਾਨ, ਇਰਾਨ, ਇਰਾਕ, ਅਫ਼ਗਾਨਿਸਤਾਨ ਅਤੇ ਹੋਰ ਖ਼ਿੱਤਿਆਂ ਤੋਂ ਲੋਕ ਪੰਜਾਬ ਵਿਚ ਆ ਕੇ ਵੱਸਦੇ ਰਹੇ। ਅਜੋਕੇ ਸਮਿਆਂ ਵਿਚ ਕਸ਼ਮੀਰ, ਬਿਹਾਰ, ਉੱਤਰ ਪ੍ਰਦੇਸ਼ ਤੇ ਹੋਰ ਪ੍ਰਾਂਤਾਂ ਦੇ ਲੋਕ ਪੰਜਾਬ ਵਿਚ ਆ ਵੱਸੇ। ਇਨ੍ਹਾਂ ਲੋਕਾਂ ਨੇ ਪੰਜਾਬੀ ਭਾਸ਼ਾ ਨੂੰ ਅਪਨਾਇਆ। ਪੰਜਾਬੀ ਅਸਾਮ, ਬੰਗਾਲ, ਬਿਹਾਰ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼ ਅਤੇ ਬਾਹਰਲੇ ਦੇਸ਼ਾਂ ਵਿਚ ਜਾ ਵੱਸੇ ਤੇ ਉਨ੍ਹਾਂ ਨੇ ਉਨ੍ਹਾਂ ਇਲਾਕਿਆਂ ਤੇ ਦੇਸ਼ਾਂ ਦੀਆਂ ਭਾਸ਼ਾਵਾਂ ਸਿੱਖ ਲਈਆਂ। ਇਸ ਤਰ੍ਹਾਂ ਲੋਕਾਂ ਦਾ ਇਕ ਥਾਂ ਤੋਂ ਦੂਸਰੀ ਥਾਂ 'ਤੇ ਜਾ ਵੱਸਣਾ ਅਤੇ ਉਸ ਖ਼ਿੱਤੇ ਦੀ ਭਾਸ਼ਾ ਸਿੱਖ ਲੈਣਾ ਇਤਿਹਾਸਕ ਵਰਤਾਰਾ ਹੈ ਅਤੇ ਇਸ ਸਬੰਧ ਵਿਚ ਕਦੇ ਵੀ ਜ਼ੋਰੋਜ਼ਬਰਦਸਤੀ ਨਹੀਂ ਕੀਤੀ ਗਈ।

ਬੋਲੀ/ਭਾਸ਼ਾ ਇਕ ਦਿਨ ਵਿਚ ਨਹੀਂ ਬਣ ਜਾਂਦੀ। ਇਹ ਕਿਸੇ ਖ਼ਿੱਤੇ ਵਿਚ ਵਸਦੇ ਲੋਕਾਂ ਦੀ ਸਦੀਆਂ ਦੀ ਸਮੂਹਿਕ ਮਾਨਸਿਕ ਸਾਧਨਾ ਰਾਹੀਂ ਹੋਂਦ ਵਿਚ ਆਉਂਦੀ ਹੈ। ਇਹ ਸਿਰਫ਼ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਗੱਲਬਾਤ ਕਰਨ ਦਾ ਸਾਧਨ ਹੀ ਨਹੀਂ ਹੁੰਦੀ ਸਗੋਂ ਲੋਕ-ਗੀਤਾਂ, ਬਾਤਾਂ ਤੇ ਸਾਹਿਤਕ ਕਿਰਤਾਂ ਰਾਹੀਂ ਉਸ ਇਲਾਕੇ ਦੇ ਜਨ-ਜੀਵਨ ਨੂੰ ਨਵੀਂ ਊਰਜਾ ਵੀ ਦਿੰਦੀ ਹੈ। ਸ਼ਬਦ ਅਰਸ਼ਾਂ ਤੋਂ ਨਹੀਂ ਉਤਰਦੇ ਸਗੋਂ ਕਿਰਤ ਕਰਦੇ ਔਰਤਾਂ ਤੇ ਮਰਦਾਂ ਵਿਚ ਆਪਸੀ ਸੰਚਾਰ ਦੀ ਲੋੜ 'ਚੋਂ ਪੈਦਾ ਹੁੰਦੇ ਹਨ। ਮਰਦ ਤੇ ਔਰਤ ਵਿਚਲੇ ਆਪਸੀ ਰਿਸ਼ਤੇ, ਬਿਰਹਾ ਤੇ ਮਿਲਣ ਦੀਆਂ ਘੜੀਆਂ, ਪਿਆਰਿਆਂ ਦੀਆਂ ਉਡੀਕਾਂ ਤੇ ਤਾਂਘਾਂ, ਭੈਣਾਂ-ਭਰਾਵਾਂ ਵਿਚਲਾ ਪਿਆਰ, ਮਾਵਾਂ ਤੇ ਧੀਆਂ-ਪੁੱਤਾਂ ਵਿਚਲਾ ਮੋਹ, ਦਾਦਿਆਂ/ਪਿਓਆਂ ਤੇ ਸੰਤਾਨ ਵਿਚਲੇ ਡੂੰਘੇ ਸਨੇਹ ਦੇ ਨਾਤੇ ਬੋਲੀ ਦੀ ਨੁਹਾਰ ਘੜਦੇ ਹਨ। ਜ਼ੁਲਮ ਵਿਰੁੱਧ ਲੜਦੇ ਹੋਏ ਲੋਕ, ਆਪਣੇ ਦੁੱਖਾਂ, ਸੰਘਰਸ਼ਾਂ ਤੇ ਜਿੱਤਾਂ-ਹਾਰਾਂ ਦੀਆਂ ਵਾਰਾਂ ਲਿਖਦੇ ਹਨ। ਕਵੀ, ਢਾਡੀ, ਅਫ਼ਸਾਨਾਨਿਗਾਰ, ਨਾਵਲਕਾਰ, ਗਲਪ ਲੇਖਕ, ਨਾਟਕਕਾਰ, ਭਾਸ਼ਾ ਮਾਹਿਰ ਆਦਿ ਉਸ ਦੇ ਨੈਣ-ਨਕਸ਼ਾਂ ਨੂੰ ਤਿੱਖਾ ਕਰਦੇ ਹਨ। ਪੰਜਾਬੀ ਬੋਲੀ ਵੀ ਏਦਾਂ ਹੀ ਹੋਂਦ ਵਿਚ ਆਈ ਹੈ।

ਮੱਧਕਾਲੀਨ ਸਮਿਆਂ ਦੇ ਉੱਘੇ ਵਿਦਵਾਨ, ਹਿਸਾਬਦਾਨ ਤੇ ਤਾਰਾ ਵਿਗਿਆਨੀ ਅਲਬਰੂਨੀ ਨੇ 11ਵੀਂ ਸਦੀ ਵਿਚ ਆਪਣੀ ਯਾਤਰਾ ਦੌਰਾਨ ਪੰਜਾਬ ਵਿਚ ਬੋਲੀਆਂ ਜਾ ਰਹੀਆਂ ਭਾਸ਼ਾਵਾਂ ਨੂੰ ਮੁੱਖ ਸ਼ਹਿਰਾਂ ਦੇ ਨਾਂ ਉੱਤੇ ਲਾਹੌਰੀ ਤੇ ਮੁਲਤਾਨੀ ਆਖਿਆ ਤੇ ਤਿੰਨ ਲਿਪੀਆਂ-ਅਰਧ-ਨਾਗਰੀ, ਸਿੱਧ ਮਾਤ੍ਰਕਾ ਤੇ ਭੱਟ-ਅੱਛਰੀ ਦਾ ਜ਼ਿਕਰ ਕੀਤਾ। ਡਾ. ਪਰਮਿੰਦਰ ਸਿੰਘ, ਕਿਰਪਾਲ ਸਿੰਘ ਕਸੇਲ ਅਤੇ ਗੋਬਿੰਦ ਸਿੰਘ ਲਾਂਬਾ ਅਨੁਸਾਰ ਸਿੱਧ ਮਾਤ੍ਰਕਾ ਤੇ ਭੱਟ-ਅੱਛਰੀ ਗੁਰਮਖੀ ਤੋਂ ਪਹਿਲਾਂ ਦੀਆਂ ਲਿਪੀਆਂ ਹਨ ਅਤੇ ਵਿਦਵਾਨਾਂ ਅਨੁਸਾਰ ਸਿੱਧਮ ਜਾਂ ਸਿੱਧ ਮਾਤ੍ਰਕਾ ਗੁਰਮੁਖੀ ਦਾ ਪੁਰਾਣਾ ਨਾਂ ਹੈ ਜਿਸ ਨੂੰ ਗੁਰੂ ਅੰਗਦ ਦੇਵ ਜੀ ਨੇ ਸੋਧ ਕੇ ਵਰਤੋਂ ਵਿਚ ਲਿਆਂਦਾ। ਪੁਰਾਣੇ ਸਮਿਆਂ ਵਿਚ ਬੋਲਚਾਲ ਦੀ ਭਾਸ਼ਾ ਨੂੰ ਪ੍ਰਾਕ੍ਰਿਤ ਕਿਹਾ ਜਾਂਦਾ ਸੀ ਅਤੇ ਜਦ ਆਮ ਲੋਕਾਂ ਦੁਆਰਾ ਬੋਲੀ ਜਾਂਦੀ ਬੋਲੀ ਵਿਚ ਸਾਹਿਤ ਦੀ ਰਚਨਾ ਹੋਣ ਲੱਗੀ ਤਾਂ ਉਸ ਵੇਲੇ ਵੱਖ ਵੱਖ ਤਰ੍ਹਾਂ ਦੀਆਂ ਅਪਭ੍ਰੰਸ਼ਾਂ (ਸ਼ੌਰਸੇਨੀ, ਕੈਕਈ, ਪਿਸ਼ਾਚੀ ਅਤੇ ਵ੍ਰਾਚਡ ਆਦਿ) ਦਾ ਜ਼ਿਕਰ ਮਿਲਦਾ ਹੈ। ਸ਼ੇਖ ਫ਼ਰੀਦ ਟਕਸਾਲੀ ਪੰਜਾਬੀ ਵਿਚ ਸਲੋਕ ਕਹਿਣ ਵਾਲੇ ਪਹਿਲੇ ਸ਼ਾਇਰ ਮੰਨੇ ਜਾਂਦੇ ਹਨ ਪਰ ਉਨ੍ਹਾਂ ਤੋਂ ਪਹਿਲਾਂ ਮਸੂਦ, ਮੁੱਲਾ ਦਾਊਦ, ਅਦਹਮਾਨ, ਗੋਰਖ ਨਾਥ, ਚਰਪਟ ਨਾਥ, ਚੌਰੰਗੀ ਨਾਥ ਤੇ ਹੋਰ ਨਾਥ-ਜੋਗੀਆਂ ਦਾ ਜ਼ਿਕਰ ਆਉਂਦਾ ਹੈ।

ਪੁਰਾਣੇ ਸਮਿਆਂ ਵਿਚ ਪੰਜਾਬ ਨੂੰ 'ਸਪਤ ਸਿੰਧੂ' ਤੇ 'ਪੰਚ ਨਦ' ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਸ ਦੇ ਵੱਖ ਵੱਖ ਇਲਾਕੇ ਸਿੰਧੂ, ਸੋਵੀਰ, ਮਦਰ ਦੇਸ, ਕੈਕਈ ਪ੍ਰਦੇਸ਼, ਉਸ਼ੀਨਰ, ਤ੍ਰਿਗਰਤ ਆਦਿ ਵਜੋਂ ਮਸ਼ਹੂਰ ਹੋਏ। ਲਿਖਤ ਸਾਹਿਤ ਵਿਚ 'ਪੰਜਾਬ' ਸ਼ਬਦ ਪਹਿਲੀ ਵਾਰ ਅਮੀਰ ਖੁਸਰੋ ਨੇ ਵਰਤਿਆ ਅਤੇ ਬਾਅਦ ਵਿਚ ਭਾਈ ਗੁਰਦਾਸ ਨੇ। ਪਹਿਲਾਂ ਸਾਡੇ ਸ਼ਾਇਰ ਆਪਣੀ ਬੋਲੀ ਨੂੰ ਹਿੰਦੀ, ਹਿੰਦਕੀ ਜਾਂ ਹਿੰਦਵੀ ਕਹਿੰਦੇ ਸਨ। ਹਾਫਿਜ਼ ਬਰਖ਼ੁਰਦਾਰ ਪਹਿਲਾ ਕਿੱਸਾਕਾਰ ਹੈ ਜੋ ਆਪਣੀ ਬੋਲੀ ਨੂੰ ਪੰਜਾਬੀ ਬੋਲੀ ਕਹਿ ਕੇ ਪਛਾਣ ਕਰਾਉਂਦਾ ਹੈ। ਗੁਰੂ ਨਾਨਕ ਦੇਵ ਜੀ ਅਤੇ ਹੋਰ ਸਿੱਖ ਗੁਰੂਆਂ, ਸ਼ਾਹ ਹੁਸੈਨ, ਸੁਲਤਾਨ ਬਾਹੂ, ਵਾਰਿਸ ਸ਼ਾਹ, ਬੁੱਲ੍ਹੇ ਸ਼ਾਹ, ਦਮੋਦਰ ਆਦਿ ਨੇ ਬੋਲੀ ਦੇ ਨੈਣ-ਨਕਸ਼ ਘੜੇ ਅਤੇ ਇਸ ਨੂੰ ਉੱਚ ਦਰਜੇ ਦੀ ਸਾਹਿਤਕ ਬੋਲੀ ਬਣਾ ਦਿੱਤਾ।

ਇਤਿਹਾਸਕ ਤੌਰ 'ਤੇ ਪੰਜਾਬ ਬਹੁ-ਭਾਸ਼ੀ ਖ਼ਿੱਤਾ ਰਿਹਾ ਹੈ। ਇੱਥੋਂ ਦੇ ਲੇਖਕ ਤੇ ਚਿੰਤਕ ਸੰਸਕ੍ਰਿਤ, ਬ੍ਰਿਜ, ਫ਼ਾਰਸੀ, ਖੜ੍ਹੀ ਬੋਲੀ, ਉਰਦੂ ਤੇ ਪੰਜਾਬੀ ਵਿਚ ਲਿਖਦੇ ਰਹੇ। ਸ਼ੇਖ ਫ਼ਰੀਦ ਨੇ ਫ਼ਾਰਸੀ ਤੇ ਪੰਜਾਬੀ ਵਿਚ ਕਲਾਮ ਕਿਹਾ। ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਦੇ ਨਾਲ ਸਾਧ ਭਾਸ਼ਾ, ਫ਼ਾਰਸੀ, ਅਰਬੀ, ਬ੍ਰਿਜ ਤੇ ਖੜ੍ਹੀ ਬੋਲੀ ਦੀ ਵਰਤੋਂ ਕੀਤੀ। ਗੁਰੂ ਗੋਬਿੰਦ ਸਿੰਘ ਨੇ ਪੰਜਾਬੀ, ਬ੍ਰਿਜ ਤੇ ਫ਼ਾਰਸੀ ਵਿਚ ਰਚਨਾ ਕੀਤੀ। ਸੁਲਤਾਨ ਬਾਹੂ, ਸ਼ਾਹ ਹੁਸੈਨ, ਹਾਫ਼ਿਜ਼ ਬਰਖ਼ੁਰਦਾਰ ਅਤੇ ਹੋਰ ਸ਼ਾਇਰ ਪੰਜਾਬੀ ਦੇ ਨਾਲ ਫ਼ਾਰਸੀ ਤੇ ਅਰਬੀ ਭਾਸ਼ਾ ਦੇ ਵਿਦਵਾਨ ਵੀ ਸਨ। ਪੰਜਾਬ ਵਿਚ ਬ੍ਰਿਜ ਵਿਚ ਕਵਿਤਾ ਤੇ ਗ਼ਲਪ ਲਿਖਣ ਦੀ ਪਰੰਪਰਾ ਲੰਮੀ ਦੇਰ ਤਕ ਰਹੀ। ਆਧੁਨਿਕ ਪੰਜਾਬੀ ਸਾਹਿਤ ਦੇ ਮੋਢੀਆਂ ਵਿਚੋਂ ਭਾਈ ਵੀਰ ਸਿੰਘ, ਪੂਰਨ ਸਿੰਘ, ਪ੍ਰੋਫ਼ੈਸਰ ਮੋਹਨ ਸਿੰਘ, ਫੀਰੋਜ਼ਦੀਨ ਸ਼ਰਫ਼, ਧਨੀ ਰਾਮ ਚਾਤ੍ਰਿਕ, ਸੰਤ ਸਿੰਘ ਸੇਖੋਂ, ਗੁਰਬਖਸ਼ ਸਿੰਘ ਅਤੇ ਹੋਰ ਲੇਖਕ ਪੰਜਾਬੀ ਤੋਂ ਇਲਾਵਾ ਦੂਸਰੀਆਂ ਭਾਸ਼ਾਵਾਂ ਦੇ ਵਿਦਵਾਨ ਵੀ ਸਨ।

ਪਿਛਲੇ ਦਿਨਾਂ ਵਿਚ ਹਿੰਦੀ ਤੇ ਪੰਜਾਬੀ ਭਾਸ਼ਾ ਦੇ ਵਿਦਵਾਨਾਂ ਦਾ ਆਪਸੀ ਟਕਰਾਓ ਚਰਚਾ ਦਾ ਵਿਸ਼ਾ ਰਿਹਾ ਹੈ। ਅੱਜ ਹਿੰਦੀ ਨੂੰ ਸੱਤਾ ਦੀ ਹਮਾਇਤ ਹਾਸਲ ਹੈ ਅਤੇ ਇਸ ਨੂੰ ਰਾਸ਼ਟਰ ਭਾਸ਼ਾ ਵਜੋਂ ਪੇਸ਼ ਕੀਤਾ ਜਾਂਦਾ ਹੈ ਜੋ ਸੰਵਿਧਾਨਕ ਤੌਰ 'ਤੇ ਗ਼ਲਤ ਹੈ। ਸੰਵਿਧਾਨ ਵਿਚ ਰਾਸ਼ਟਰ ਭਾਸ਼ਾ ਦਾ ਕੋਈ ਸੰਕਲਪ ਨਹੀਂ। ਸੰਵਿਧਾਨ ਦੇ ਅੱਠਵੇਂ ਅਧਿਆਏ (ਸ਼ਡਿਊਲ) ਵਿਚ ਹੁਣ 22 ਭਾਸ਼ਾਵਾਂ ਹਨ ਜਿਨ੍ਹਾਂ ਨੂੰ ਸਰਕਾਰੀ ਭਾਸ਼ਾਵਾਂ ਕਿਹਾ ਗਿਆ ਹੈ। ਸਾਰੀਆਂ ਭਾਸ਼ਾਵਾਂ ਬਰਾਬਰ ਹਨ। ਪੰਜਾਬੀ ਦੇ ਮੁਕਾਬਲੇ ਹਿੰਦੀ ਨੂੰ ਉੱਚਾ ਵਿਖਾਉਣ ਵਾਲੇ ਵਿਦਵਾਨਾਂ ਦੀ ਮਾਨਸਿਕਤਾ ਉਸ ਫ਼ਿਰਕਾਪ੍ਰਸਤੀ ਨੂੰ ਪੇਸ਼ ਕਰਦੀ ਹੈ ਜਿਸ ਦੇ ਬੀਜ ਅੰਗਰੇਜ਼ ਬਸਤੀਵਾਦੀਆਂ ਨੇ ਸਾਡੇ ਮਨਾਂ ਵਿਚ ਬੀਜੇ। ਉਨ੍ਹਾਂ ਦੀ ਯਾਦਦਾਸ਼ਤ ਨੂੰ ਤਰੋ-ਤਾਜ਼ਾ ਕਰਨ ਲਈ ਕੁਝ ਵਿਦਵਾਨਾਂ ਦੇ ਵਿਚਾਰ ਪੇਸ਼ ਕੀਤੇ ਜਾ ਰਹੇ ਹਨ।

ਮਸ਼ਹੂਰ ਭਾਸ਼ਾ ਵਿਗਿਆਨੀ ਡਾਕਟਰ ਸੁਨੀਤੀ ਕੁਮਾਰ ਚੈਟਰਜੀ ਨੇ ਪੰਜਾਬੀ ਭਾਸ਼ਾ ਦੀ ਪੁਰਾਤਨਤਾ ਬਾਰੇ ਲਿਖਦਿਆਂ ਕਿਹਾ ਹੈ, "ਕੁਝ ਗੱਲਾਂ ਵਿਚ ਹਿੰਦੀ ਪੰਜਾਬੀ ਤੋਂ ਪ੍ਰਭਾਵਿਤ ਹੈ... ਇਸ (ਉਚਾਰਣ ਦੇ) ਪੱਖ ਤੋਂ ਪੰਜਾਬੀ ਦੀ ਅਗਵਾਈ ਤੇ ਸ੍ਰੇਸ਼ਟਤਾ ਸੁੱਤੇ-ਸਿੱਧ ਹੀ ਮੰਨੀ ਜਾਂਦੀ ਰਹੀ ਹੈ; ਇਸੇ ਲਈ ਹੀ ਪੰਜਾਬੀ ਢੰਗ ਦਾ ਉਚਾਰਣ ਸ਼ੋਭਨੀਕ ਸਮਝਿਆ ਜਾਂਦਾ ਰਿਹਾ

ਹੈ।'' ਡਾਕਟਰ ਵਿਦਿਆ ਭਾਸਕਰ ਅਨੁਸਾਰ, ''ਹਿੰਦੀ ਦਾ ਅਜੋਕਾ ਰੂਪ ਬਣਾਉਣ ਵਿਚ ਪੰਜਾਬੀ ਦਾ ਹੱਥ ਪ੍ਰਤੱਖ ਦਿਸਦਾ ਹੈ। ਹਿੰਦੀ ਦੇ ਆਮ ਵਰਤੋਂ ਦੇ ਅਨੇਕਾਂ ਸ਼ਬਦ ਸਬ, ਕਲ, ਸਚ, ਲਗਨਾ, ਲੰਬਾ, ਬਿੱਛੂ, ਬਿਜਲੀ, ਪੱਕਾ, ਅੱਡਾ ਆਦਿ ਜਾਂ ਤਾਂ ਪੰਜਾਬੀ ਦੇ ਪ੍ਰਭਾਵ ਥੱਲੇ ਬਣੇ ਹਨ, ਜਾਂ ਪੰਜਾਬੀ ਰੂਪ ਹੀ ਹਿੰਦੀ ਉੱਤੇ ਥੱਪੇ ਗਏ ਹਨ।... ਮੁੱਕਦੀ ਗੱਲ ਹਿੰਦੀ ਨੇ ਕਈ ਵਿਸ਼ੇਸ਼ਤਾਵਾਂ ਪੰਜਾਬੀ ਤੋਂ ਹੀ ਲਈਆਂ ਹਨ।'' ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਉੱਘੇ ਵਿਦਵਾਨ ਡਾਕਟਰ ਏਸੀ ਵੂਲਨਰ ਅਨੁਸਾਰ, ''ਪੰਜਾਬੀ ਕਵਿਤਾ ਦੀ ਆਪਣੀ ਛਬ ਤੇ ਸੁੰਦਰਤਾ ਹੈ। ਇਸ ਦੀ ਭਾਸ਼ਾ ਹਿੰਦੀ ਤੇ ਉਰਦੂ ਨਾਲੋਂ ਵਧੇਰੇ ਪੁਰਾਤਨ ਹੈ।'' ਪ੍ਰਸਿੱਧ ਹਿੰਦੀ ਵਿਦਵਾਨ ਤੇ ਭਾਸ਼ਾ ਵਿਗਿਆਨੀ ਬਾਬੂ ਸ਼ਿਆਮ ਸੁੰਦਰ ਦਾਸ ਨੇ ਲਿਖਿਆ ਹੈ, ''ਮੱਧ ਦੇਸ਼ ਨਾਲ ਸਬੰਧਿਤ ਭਾਸ਼ਾਵਾਂ ਵਿਚੋਂ ਪੰਜਾਬੀ ਹੀ ਅਜਿਹੀ ਭਾਸ਼ਾ ਹੈ ਜਿਸ ਵਿਚ ਸੰਸਕ੍ਰਿਤ ਤੇ ਫ਼ਾਰਸੀ ਸ਼ਬਦਾਂ ਦੀ ਭਰਤੀ ਨਹੀਂ। ਇਸ ਭਾਸ਼ਾ ਵਿਚ ਵੈਦਿਕ-ਸੰਸਕ੍ਰਿਤ ਵਾਲਾ ਰਸ ਭਰਿਆ ਹੋਇਆ ਹੈ। ਪੰਜਾਬੀ ਵਿਚ ਇਸ ਭਾਸ਼ਾ ਦੇ ਬੋਲਣ ਵਾਲੇ ਬਲਵਾਨ ਤੇ ਕਰਤੇ ਕਿਰਸਾਨਾਂ ਦੀ ਕਠੋਰਤਾ ਤੇ ਸਾਦਗੀ ਭਰੀ ਹੋਈ ਹੈ।'' ਉਰਦੂ ਦੇ ਮਸ਼ਹੂਰ ਲੇਖਕ ਖਵਾਜਾ ਅਹਿਮਦ ਅੱਬਾਸ ਨੇ ਕਿਹਾ ਸੀ, ''ਹਿੰਦੀ ਆਪਣੀ ਹੁਣ ਵਾਲੀ ਸ਼ਕਲ ਵਿਚ ਪੰਜ ਸੌ ਸਾਲ ਤੋਂ ਪੁਰਾਣੀ ਨਹੀਂ ਪਰ ਪੰਜਾਬੀ ਨਿਸ਼ਚੇ ਹੀ ਇਸ ਤੋਂ ਬਹੁਤ ਪੁਰਾਣੀ ਹੈ।''

ਪ੍ਰੋਫ਼ੈਸਰ ਓਮ ਪ੍ਰਕਾਸ਼ ਕਹੋਲ ਅਨੁਸਾਰ, ''ਪੰਜਾਬੀ ਪ੍ਰਾਚੀਨ ਭਾਰਤ-ਯੋਰਪੀ ਭਾਸ਼ਾ ਦੀ ਬੜੀ ਵਫ਼ਾਦਾਰ ਪ੍ਰਤੀਨਿਧੀ ਹੈ। ਤੇ ਜੇ ਸੰਸਕ੍ਰਿਤ ਨੂੰ ਇਸ ਕਲਪਿਤ ਬੋਲੀ ਦੀ ਨਿਕਟਤਮ ਭਾਸ਼ਾ ਮੰਨ ਲਿਆ ਜਾਵੇ ਤਾਂ ਪੰਜਾਬੀ ਤੇ ਸੰਸਕ੍ਰਿਤ ਦੇ ਤੁਲਨਾਤਮਕ ਅਧਿਐਨ ਨਾਲ ਸਿੱਧ ਹੁੰਦਾ ਹੈ ਕਿ ਪੰਜਾਬੀ ਨੇ ਪੁਰਾਣੀ ਪੀੜ੍ਹੀ ਦੀਆਂ ਭਾਸ਼ਾਵਾਂ ਦੀਆਂ ਕਈ ਅਨੂਠੀਆਂ ਵਿਸ਼ੇਸ਼ਤਾਵਾਂ ਨੂੰ ਕਿਵੇਂ ਸੰਭਾਲ ਕੇ ਰੱਖਿਆ ਹੋਇਆ ਹੈ, ਜਦੋਂਕਿ ਏਸੇ ਬਰਾਦਰੀ ਦੀਆਂ ਵਧੇਰੇ ਭਾਸ਼ਾਵਾਂ, ਵਿਕਾਸ ਦੇ ਪੜਾਵਾਂ ਵਿਚੋਂ ਲੰਘਦੀਆਂ, ਅਜਿਹੀਆਂ ਵਿਸ਼ੇਸ਼ਤਾਵਾਂ ਨੂੰ ਗੁਆ ਚੁੱਕੀਆਂ ਹਨ।'' ਡਾਕਟਰ ਫ਼ਕੀਰ ਅਹਿਮਦ ਫ਼ਕੀਰ ਅਨੁਸਾਰ ''ਪੰਜਾਬੀ ਹੀ ਅਸਲ ਵਿਚ ਉਰਦੂ ਦੀ ਮਾਂ ਏ ਤੇ ਇਹਨੇ (ਉਰਦੂ ਨੇ) ਆਪਣਾ ਬਹੁਤਾ ਵਰਤਾਰਾ ਤੇ ਆਪਣੀ ਬਣਾਵਟ ਦੀਆਂ ਤਰਕੀਬਾਂ ਪੰਜਾਬੀ ਕੋਲੋਂ ਈ ਲੈ ਕੇ ਆਪਣੇ ਆਪ ਨੂੰ ਬਣਾਇਆ ਸੰਵਾਰਿਆ ਏ।'' ਪ੍ਰੋਫ਼ੈਸਰ ਹਾਫ਼ਿਜ਼ ਮਹਿਮੂਦ ਸ਼ੀਰਾਨੀ ਦਾ ਵੀ ਇਹੋ ਮੱਤ ਹੈ।

ਉਪਰਲੀਆਂ ਟੂਕਾਂ ਦਾ ਅਰਥ ਹਿੰਦੀ ਅਤੇ ਉਰਦੂ ਦੇ ਮੁਕਾਬਲੇ ਪੰਜਾਬੀ ਨੂੰ ਉਚਿਆਉਣਾ ਨਹੀਂ; ਸਿਰਫ਼ ਇਹ ਦੱਸਣਾ ਹੈ ਕਿ ਪੰਜਾਬੀ ਸੈਂਕੜੇ ਵਰ੍ਹੇ ਸੱਤਾ ਅਤੇ ਦਰਬਾਰਾਂ ਦੀ ਸਰਪ੍ਰਸਤੀ ਤੋਂ ਬਿਨਾਂ ਵਧੀ-ਫੁੱਲੀ ਤੇ ਪ੍ਰਫੁੱਲਿਤ ਹੋਈ ਲੋਕਾਂ ਦੀ ਜ਼ਬਾਨ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਬੋਲੀ ਰਾਹੀਂ ਰਾਜਿਆਂ ਤੇ ਮੁਕੱਦਮਾਂ ਦਾ ਵਿਰੋਧ ਕੀਤਾ, ਜਾਤ-ਪਾਤ ਅਤੇ ਵਰਣ-ਆਸ਼ਰਮ ਵਿਰੁੱਧ ਆਵਾਜ਼ ਉਠਾਈ, ਕੁਦਰਤ ਦਾ ਅਦਭੁੱਤ ਵਰਨਣ ਕੀਤਾ। ਬੁੱਲ੍ਹੇ ਸ਼ਾਹ ਦਾ ਧਾਰਮਿਕ ਅਤੇ ਸਮਾਜਿਕ ਕੱਟੜਤਾ ਵਿਰੁੱਧ ਵਿਦਰੋਹ ਇਸ ਬੋਲੀ ਵਿਚ ਗੂੰਜਿਆ। ਬਸਤੀਵਾਦ ਵਿਰੁੱਧ ਉੱਠੀ ਗ਼ਦਰ ਲਹਿਰ ਅਤੇ ਜੱਲ੍ਹਿਆਂਵਾਲੇ ਬਾਗ ਅਤੇ ਹੋਰ ਸਾਕਿਆਂ ਦੀ ਬਗ਼ਾਵਤ ਤੇ ਰੋਹ ਇਸੇ ਬੋਲੀ ਵਿਚ ਪ੍ਰਗਟ ਹੋਏ। ਇਸ ਤਰ੍ਹਾਂ ਪੰਜਾਬੀ ਵਿਚ ਸਦੀਆਂ ਤੋਂ ਚੱਲਦੀ ਉਹ ਪਰੰਪਰਾ ਮੌਜੂਦ ਹੈ ਜੋ ਪੰਜਾਬੀ ਬੋਲਣ ਵਾਲਿਆਂ ਨੂੰ ਦਰਬਾਰੀਆਂ, ਚਾਪਲੂਸਾਂ, ਸਾਜ਼ਿਸ਼ਕਾਰਾਂ, ਹਾਕਮਾਂ ਤੇ ਅਹਿਲਕਾਰਾਂ ਵਿਰੁੱਧ ਬੋਲਣ ਲਈ ਸ਼ਬਦ ਤੇ ਹੌਸਲਾ ਬਖ਼ਸ਼ਦੀ ਹੈ। ਅੱਜ ਵੀ ਪੰਜਾਬੀ ਬੋਲਣ ਵਾਲਿਆਂ ਨੂੰ ਕਿਸੇ ਸਰਕਾਰ ਜਾਂ ਸੰਸਥਾ ਸਾਹਮਣੇ ਝੋਲੀ ਫੈਲਾਉਣ ਦੀ ਜ਼ਰੂਰਤ ਨਹੀਂ; ਪੰਜਾਬੀ ਆਪਣੇ ਬੋਲਣ ਵਾਲਿਆਂ ਦੇ ਮਨਾਂ ਵਿਚਲੀ ਜੀਰਾਂਦ, ਪੰਜਾਬੀ ਸੁਭਾਅ ਦੇ ਸਿਰੜ ਤੇ ਕਿਰਤੀਆਂ ਦੇ ਮਨੋਭਾਵਾਂ ਨੂੰ ਪ੍ਰਗਟ ਕਰਨ ਦੀ ਆਪਣੀ ਸਮਰੱਥਾ ਸਦਕਾ ਜਿਊਂਦੀ ਆਈ ਹੈ, ਜਿਊਂਦੀ ਹੈ ਅਤੇ ਜਿਊਂਦੀ ਰਹੇਗੀ। ■

(ਪੰਜਾਬੀ ਟ੍ਰਿਬਿਊਨ ਚੋਂ ਧੰਨਵਾਦ ਸਹਿਤ)

# ਕੌਮੀ ਸਿੱਖਿਆ ਨੀਤੀ ਗ਼ਰੀਬ ਵਿਰੋਧੀ

ਚੰਡੀਗੜ੍ਹ:ਵਿੱਦਿਅਕ ਖੇਤਰ ਦੀਆਂ ਨਾਮੀ ਹਸਤੀਆਂ ਅਤੇ ਸਿੱਖਿਆ ਸ਼ਾਸਤਰੀਆਂ ਨੇ ਕੇਂਦਰ ਸਰਕਾਰ ਵੱਲੋਂ ਪ੍ਰਸਤਾਵਿਤ ਕੌਮੀ ਸਿੱਖਿਆ ਨੀਤੀ ਦੇ ਖਰੜੇ ਨੂੰ ਗ਼ਰੀਬ ਵਿਰੋਧੀ ਕਰਾਰ ਦਿੱਤਾ ਹੈ। ਮਾਹਿਰਾਂ ਦਾ ਕਹਿਣਾ ਹੈ ਕਿ ਕੇਂਦਰ ਸਰਕਾਰ ਨੇ ਸਿੱਖਿਆ ਨੀਤੀ ਦਾ ਖਰੜਾ ਤਿਆਰ ਕਰਨ ਸਮੇਂ ਦੇਸ਼ ਦੀ ਵੰਨ-ਸੁਵੰਨਤਾ ਨੂੰ ਧਿਆਨ ਵਿਚ ਨਹੀਂ ਰੱਖਿਆ। ਸਿੱਖਿਆ ਮਾਹਿਰਾਂ ਨੇ ਇਹ ਵਿਚਾਰ 'ਕਰਿੱਡ' ਵੱਲੋਂ 'ਡਰਾਫਟ ਨੈਸ਼ਨਲ ਐਜੂਕੇਸ਼ਨ ਪਾਲਿਸੀ (2019)' ਵਿਸ਼ੇ 'ਤੇ ਕਰਾਏ ਦੋ ਰੋਜ਼ਾ ਕੌਮੀ ਸੈਮੀਨਾਰ ਦੌਰਾਨ ਰੱਖੇ। ਇਸ ਵਿਚ 100 ਤੋਂ ਵੱਧ ਡੈਲੀਗੇਟਾਂ ਨੇ ਭਾਗ ਲਿਆ। ਸੈਮੀਨਾਰ ਦੇ ਮੁੱਖ ਬੁਲਾਰੇ ਤੇ ਨੈਸ਼ਨਲ ਐਜੂਕੇਸ਼ਨ ਯੂਨੀਵਰਸਿਟੀ ਪਾਲਿਸੀ ਐਂਡ ਐਡਮਨਿਸਟ੍ਰੇਸ਼ਨ ਨਵੀਂ ਦਿੱਲੀ ਦੇ ਪ੍ਰੋ. ਸੰਥਾਨਸੂ ਭੂਸ਼ਨ ਨੇ 'ਡਰਾਫਟ ਨੈਸ਼ਨਲ ਐਜੂਕੇਸ਼ਨ ਨੀਤੀ' ਦੇ ਬੁਨਿਆਦੀ ਪਹਿਲੂਆਂ 'ਤੇ ਚਰਚਾ ਕਰਦਿਆਂ ਕਿਹਾ ਕਿ ਜਿਸ ਕਿਸਮ ਦੇ ਕੇਂਦਰੀਕਰਨ ਦੀ ਵਕਾਲਤ ਇਸ ਨੀਤੀ 'ਚ ਕੀਤੀ ਗਈ ਹੈ, ਉਸ ਨਾਲ ਸੂਬਾਈ ਸਰਕਾਰਾਂ ਦੀ ਭਾਗੀਦਾਰੀ ਨਾਂਮਾਤਰ ਹੋ ਜਾਵੇਗੀ। ਪ੍ਰੋ. ਸਰਦਾਰਾ ਸਿੰਘ ਜੌਹਲ ਨੇ ਕਿਹਾ ਕਿ ਨਵੀਂ ਸਿੱਖਿਆ ਨੀਤੀ ਮੁਤਾਬਕ ਗ਼ਰੀਬ ਤੇ ਪੱਛੜੇ ਹਿੱਸਿਆਂ ਨੂੰ ਸਿੱਖਿਆ ਵਿਚੋਂ ਬਾਹਰ ਰੱਖਣ ਦੀ ਵਕਾਲਤ ਕੀਤੀ ਗਈ ਹੈ, ਜੋ ਨਿਰਾਸ਼ਾਜਨਕ ਹੈ। ਪ੍ਰੋ.ਐੱਨ.ਪੀ. ਚਟੋਪਾਧਿਆਏ ਨੇ ਕਿਹਾ ਕਿ ਨਵੀਂ ਸਿੱਖਿਆ ਨੀਤੀ ਸਮੱਸਿਆਵਾਂ ਨੂੰ ਹੱਲ ਕਰਨ ਦੀ ਥਾਂ ਵਧਾਵੇਗੀ ਕਿਉਂਕਿ ਉਚੇਰੀ ਸਿੱਖਿਆ 'ਚ ਕਈ ਨਵੀਆਂ ਬਾਡੀਜ਼ ਦੀ ਵਕਾਲਤ ਕੀਤੀ ਗਈ ਹੈ, ਜਿਨ੍ਹਾਂ ਦਾ ਇਕ ਦੂਜੇ ਨਾਲ ਕੋਈ ਸਬੰਧ ਨਹੀਂ ਹੋਵੇਗਾ। ਇਹ ਸਿਰਫ਼ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੂੰ ਤੋੜਨ ਲਈ ਕੀਤਾ ਜਾ ਰਿਹਾ ਹੈ।

ਪ੍ਰੋ. ਮਧੂ ਪ੍ਰਸਾਦ ਨੇ ਕਿਹਾ ਕਿ ਇਹ ਸਿੱਖਿਆ ਨੀਤੀ ਗ਼ਰੀਬ, ਘੱਟ ਗਿਣਤੀ ਤੇ ਜਨਸਮੂਹ ਦੇ ਖ਼ਿਲਾਫ਼ ਹੈ। ਪ੍ਰੋ. ਅਸ਼ੋਕ ਪੰਕਜ, ਸੈਂਟਰ ਫਾਰ ਸੋਸ਼ਲ ਡਿਪਾਰਟਮੈਂਟ ਦਿੱਲੀ ਨੇ ਕਿਹਾ ਕਿ ਸਰਕਾਰ ਦੇ ਸਿੱਖਿਆ ਵਿਚੋਂ ਬਾਹਰ ਆਉਣ ਨਾਲ ਪਹਿਲਾਂ ਹੀ ਨਿੱਜੀ ਅਦਾਰੇ ਹਰੇਕ ਰਾਜ ਵਿਚ ਵਧ ਗਏ ਹਨ, ਜੋ ਪਿੰਡ ਤੋਂ ਲੈ ਕੇ ਸ਼ਹਿਰ ਤੱਕ ਜਾਤੀ, ਸਮਾਜ ਤੇ ਜਮਾਤ ਵੰਡ ਨੂੰ ਹੋਰ ਵਧਾ ਰਹੇ ਹਨ।

ਇਸ ਨੀਤੀ ਰਾਹੀਂ ਇਸ ਵਿਚ ਹੋਰ ਵਾਧਾ ਹੋਵੇਗਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਡਾ. ਕੁਲਦੀਪ ਸਿੰਘ ਨੇ ਕਿਹਾ ਕਿ ਲੋੜ ਇਸ ਗੱਲ ਦੀ ਹੈ ਕਿ ਪੰਜਾਬ ਆਪਣੇ ਪੱਧਰ 'ਤੇ ਸਿੱਖਿਆ ਨੀਤੀ ਤਿਆਰ ਕਰੇ, ਕਈ ਰਾਜਾਂ ਵਿਚ ਇਹ ਪ੍ਰਕਿਰਿਆ ਚੱਲ ਪਈ ਹੈ। ਇਸ ਨੀਤੀ ਨੂੰ ਤਿਆਰ ਕਰ ਕੇ ਰਾਸ਼ਟਰੀ ਸਿੱਖਿਆ ਨੀਤੀ-2019 ਵਿਚ ਵਿਚਾਰ ਵਟਾਂਦਰੇ ਤੇ ਤਬਦੀਲੀਆਂ ਲਈ ਰੱਖਣਾ ਚਾਹੀਦਾ ਹੈ। ਅਰਥਸ਼ਾਸਤਰੀ ਪ੍ਰੋ. ਸੁੱਚਾ ਸਿੰਘ ਗਿੱਲ ਨੇ ਕਿਹਾ ਕਿ ਸਿੱਖਿਆ ਨੂੰ ਵਸਤੂ ਬਣਾ ਦਿੱਤਾ ਗਿਆ ਹੈ, ਜਿਸ ਕੋਲ ਪੈਸੇ ਹੋਣਗੇ, ਉਹ ਖਰੀਦ ਲਵੇਗਾ ਤੇ ਜਿਸ ਕੋਲ ਵੇਚਣ ਦੀ ਸਮਰੱਥਾ ਹੋਵੇਗੀ, ਉਹ ਵੇਚ ਦੇਵੇਗਾ। ਪ੍ਰੋ. ਕੁਮਕੁਮ ਰਾਏ, ਪ੍ਰੋ. ਨੰਦਿਤਾ ਸਿੰਘ, ਪ੍ਰੋ. ਤਿਲਕ ਨੇ ਵੀ ਵਿਚਾਰ ਪੇਸ਼ ਕੀਤੇ। ਕਰਿੱਡ ਦੇ ਵਾਈਸ ਚੇਅਰਮੈਨ ਡਾ. ਰਸ਼ਪਾਲ ਮਲਹੋਤਰਾ ਨੇ ਕਿਹਾ ਕਿ ਨਵੀਂ ਸਿੱਖਿਆ ਨੀਤੀ ਨਾਲ ਸਕੂਲ ਤੋਂ ਲੈ ਕੇ ਕਾਲਜ ਤੇ ਯੂਨੀਵਰਸਿਟੀ ਦੀ ਸਿੱਖਿਆ ਪ੍ਰਭਾਵਿਤ ਹੋਵੇਗੀ। ■

– ਸੁਵਰਨ ਸਿੰਘ ਵਿਰਕ

# ਪੰਜਾਬੀ ਭਾਸ਼ਾ-ਵਿਰਸਾ ਤੇ ਵਰਤਮਾਨ ਵੰਗਾਰਾਂ

ਭਾਰਤ ਦੀ ਖੜਗ ਭੁਜਾ ਜਾਂ ਅੰਨ ਦੇ ਕਟੋਰੇ ਵਜੋਂ ਜਾਣਿਆਂ ਜਾਂਦਾ ਪੰਜਾਬ, ਆਪਣੇ ਅਜੋਕੇ ਸਰੂਪ ਲਈ, ਆਪਣੇ ਜੁੱਗ ਪਲਟਾਊ ਇਤਿਹਾਸ ਲਈ, ਗੁਰੂ ਬਾਬਾ ਨਾਨਕ ਜੀ ਕਰਕੇ ਹੀ ਜਾਣਿਆ ਜਾਂਦਾ ਹੈ। ਅਜੋਕੇ ਸਰੂਪ ਤੋਂ ਮੇਰੀ ਮੁਰਾਦ ਉਸ ਵਿਸ਼ੇਸ਼ ਖਿੱਤੇ ਤੋਂ ਹੈ ਜੋ ਸੋਲ੍ਹਵੀਂ ਸਦੀ ਤੋਂ ਲੈ ਕੇ ਉਨ੍ਹੀਵੀਂ ਸਦੀ ਦੇ ਕੌਮੀ ਮੁਕਤੀ ਅੰਦੋਲਨ ਦੇ ਸਿੱਟੇ ਵਜੋਂ, ਭਾਰਤੀ ਪੰਜਾਬ, ਪਾਕਿਸਤਾਨੀ ਪੰਜਾਬ, ਭਾਰਤ ਦੇ ਹੋਰ ਪ੍ਰਾਂਤਾਂ ਅਤੇ ਦੁਨੀਆਂ ਦੇ ਹੋਰ ਦੇਸਾਂ ਵਿਚ ਵੱਸਦਾ ਪੰਜਾਬ ਹੈ। ਗੁਰੂ ਨਾਨਕ ਤੋਂ ਪਹਿਲਾਂ ਇਹ ਸਾਰਾ ਪੰਜਾਬ ਬੇਸ਼ਕ ਭੂਗੋਲਿਕ ਤੌਰ ਤੇ ਇੱਕਜੁੱਟ ਸੀ ਪਰ ਇਹ ਸਦੀਆਂ ਤੋਂ ਬਾਹਰੋਂ ਆਉਣ ਵਾਲੀਆਂ ਲੜਾਕੂ, ਕਬੀਲਾਈ ਕੌਮਾਂ ਤੋਂ ਲੁੱਟਿਆ, ਪੁੱਟਿਆ ਅਤੇ ਮਧੋਲਿਆ ਜਾਂਦਾ ਸੀ। ਇਸ ਵਿਚੋਂ ਜਿਊਣ ਦੀ ਇੱਛਾ ਸ਼ਕਤੀ ਜਿਵੇਂ ਅਲੋਪ ਹੋ ਚੁੱਕੀ ਸੀ ਅਤੇ ਇਹ ਬਾਹਰੋਂ ਆਕੇ ਸੱਤਾ ਸਥਾਪਿਤ ਕਰਨ ਵਾਲਿਆਂ ਦੀ ਚਾਕਰੀ ਤੱਕ ਹੀ, ਆਪਣਾ ਨਿਸ਼ਾਨਾ ਮਿਥੀ ਬੈਠਾ ਸੀ। ਇਹ ਪੰਜਾਬ ਹਮੇਸ਼ਾਂ ਤਾਂ ਇਹੋ ਜਿਹਾ ਢੇਰੀ ਢਾਹ ਕੇ, ਸਿਰ ਸੁੱਟ ਕੇ ਬਹਿਣ ਵਾਲਾ ਨਹੀਂ ਸੀ। ਈਸਾ ਤੋਂ ਤਿੰਨ ਸਾਢੇ ਤਿੰਨ ਸਦੀਆਂ ਪਹਿਲਾਂ ਇਸ ਦੇ ਸੂਰਮਿਆਂ ਨੇ ਵਿਸ਼ਵ ਜੇਤੂ ਸਿਕੰਦਰ ਨੂੰ ਰਾਜਾ ਪੋਰਸ ਦੀ ਅਗੁਆਈ ਹੇਠ, ਬਿਆਸਾ ਤੋਂ ਪਿੱਛੇ ਮੋੜ ਦਿੱਤਾ ਸੀ। ਦੁਨੀਆਂ ਵਿਚ ਗਿਆਨ ਵਿਗਿਆਨ ਦਾ ਵੱਡਾ ਕੇਂਦਰ, ਤਕਸ਼ਸ਼ਿਲਾ, ਇਸੇ ਪੰਜਾਬ ਦੇ ਪੱਛਮੀ ਭਾਗ ਵਿਚ ਸੀ। ਗੁਰੂ ਨਾਨਕ ਦੇਵ ਜਿਹਨਾਂ ਦਾ 550ਵਾਂ ਪ੍ਰਕਾਸ਼ ਪੁਰਬ, ਦੁਨੀਆਂ ਭਰ ਵਿਚ ਨਾਨਕ ਨਾਮ ਲੇਵਾ ਅਤੇ ਹੋਰ ਮਾਨਵਤਾਵਾਦੀ, ਵੱਡੇ ਜਾਹੋ ਜਲਾਲ ਨਾਲ ਮਨਾ ਰਹੇ ਹਨ, ਪੰਜਾਬ ਦੀਆਂ ਅਹੁਰਾਂ ਦੀ ਤਸ਼ਖੀਸ਼ ਕਰਕੇ, ਇਹਨਾਂ ਦਾ ਨਿਵਾਰਨ ਕਰਨ ਵਾਲੇ ਪਹਿਲੇ ਸਫਲ ਚਿਕਿਤਸਕ ਸਿੱਧ ਹੋਏ ਹਨ, ਇਸੇ ਲਈ ਪੰਜਾਬੀਆਂ ਨੇ ਉਹਨਾਂ ਨੂੰ "ਬਾਬਾ ਵੈਦ ਰੋਗੀਆਂ ਦਾ' ਕਹਿਕੇ ਸਤਿਕਾਰਿਆ ਹੈ। ਜੇ ਗੁਰੂ ਨਾਨਕ ਦੀ ਮਾਨਵਤਾਵਾਦੀ, ਸਾਂਝੀਵਾਲਤਾ ਦੀ ਹਾਮੀ, ਜਾਤ-ਜਮਾਤ ਦਾ ਵਿਤਕਰਾ ਵਿਖਰੇਵਾਂ ਨਾਂ ਕਰਨ ਵਾਲੀ, ਨੀਵਿਆਂ ਤੇ ਉਤਿਆਂ ਥੁੜਿਆਂ ਨਾਲ ਖਲੋਣ ਵਾਲੀ ਸਿੱਖਿਆ ਨੂੰ ਪੰਜਾਬੀਆਂ ਨੇ ਆਪਣੇ ਹਿਰਦੇ ਵਿਚ ਵਸਾਇਆ ਹੁੰਦਾ ਤਾਂ 1947 ਵਿਚ ਪੰਜਾਬ ਦਾ ਖੂਨੀ ਬਟਵਾਰਾ ਟਾਲਿਆ ਜਾ ਸੱਕਦਾ ਸੀ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਸਾਡੇ ਦੇਸ਼ ਵਿਚ ਮੁੱਖ ਤੌਰ ਤੇ ਹਿੰਦੂ ਅਤੇ ਮੁਸਲਮਾਨ ਦੋ ਧਰਮ ਸਨ। ਹਿੰਦੂਆਂ ਦੇ ਧਰਮਗ੍ਰੰਥ ਸੰਸਕ੍ਰਿਤ ਵਿਚ ਅਤੇ ਮੁਸਲਮਾਨਾਂ ਦੇ ਅਰਬੀ ਵਿਚ ਸਨ। ਸੰਸਕ੍ਰਿਤ ਦੀ ਲਿੱਖੀ ਦੇਵਨਾਗਰੀ ਅਤੇ ਮੁਸਲਮਾਨਾਂ ਦੀ ਰਾਜ ਪ੍ਰਬੰਧ ਦੀ ਭਾਸ਼ਾ ਫਾਰਸੀ ਅਤੇ ਧਾਰਮਿਕ ਭਾਸ਼ਾ ਅਰਬੀ, ਦੋਹਾਂ ਦੀ ਲਿਪੀ ਅਰਬੀ ਸੀ। ਗੁਰੂ ਨਾਨਕ ਦੋਹਾਂ ਮੱਤਾਂ ਦੁਆਰਾ ਵਰਤੀਆਂ ਜਾਂਦੀਆਂ ਭਾਸ਼ਾਵਾਂ ਦੇ ਗਿਆਤਾ ਸਨ, ਦੋਹਾਂ ਦੀਆਂ ਲਿੱਪੀਆਂ ਵਿਚ ਲਿਖ ਸਕਦੇ ਸਨ, ਪਰ ਉਹਨਾਂ ਨੇ ਇਸ ਗੱਲ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਕਿ ਪੰਜਾਬੀ ਲੋਕਾਂ ਦੇ ਮਨੋਭਾਵਾਂ ਨੂੰ ਵਿਅਕਤ ਕਰਨ ਲਈ, ਉਹਨਾਂ ਦੀ ਪੰਜਾਬੀ ਭਾਸ਼ਾ ਤੋਂ ਵਧੀਆ ਕੋਈ ਭਾਸ਼ਾ ਨਹੀਂ ਅਤੇ ਇਸ ਭਾਸ਼ਾ ਨੂੰ ਇਸ ਦੇ ਉਚਾਰਣ ਲਈ, ਵਿਗਿਆਨਿਕ ਤੌਰ ਤੇ ਪੈਂਤੀ ਅੱਖਰਾਂ (ੳ ਤੋਂ ੜ ਤੱਕ) ਵਿਚ ਲਿਖੀ ਜਾਣ ਵਾਲੀ ਲਿੱਪੀ ਤੋਂ ਬਿਹਤਰ ਕੋਈ ਲਿੱਪੀ ਨਹੀਂ। ਉਹਨਾਂ ਦੇ ਦੂਸਰੇ ਉੱਤਰਾਅਧਿਕਾਰੀ, ਗੁਰੂ ਅੰਗਦ ਜੀ ਨੇ ਪਹਿਲਾਂ ਤੋਂ ਵਰਤੇ ਜਾ ਰਹੇ ਪੈਂਤੀ ਅਖਰਾਂ ਨੂੰ ਬਣਾ ਸੁਆਰ ਕੇ, ਗੁਰਮੁਖੀ ਲਿੱਪੀ ਦਾ ਨਾਮ ਦੇ ਦਿਤਾ। ਗੁਰੂ ਨਾਨਕ ਜੀ ਨੇ ਇਹ ਗੱਲ ਮਹਿਸੂਸ ਕੀਤੀ ਆਪਣੀ ਭਾਸ਼ਾ ਅਤੇ ਲਿੱਪੀ ਤੋਂ ਵਿਰਵੇ, ਇਸ ਖਿੱਤੇ ਦੇ ਲੋਕਾਂ ਵਿਚ, ਪੰਜਾਬੀ ਕੌਮੀਅਤ ਦਾ ਜਜ਼ਬਾ ਪਰਚੰਡ ਕਰਨ ਲਈ, ਭਾਸ਼ਾ ਅਤੇ ਲਿੱਪੀ ਦਾ ਵੱਡਾ ਯੋਗਦਾਨ ਹੈ। ਬੇਸ਼ਕ ਗੁਰੂ ਨਾਨਕ ਆਪਣੇ ਵਿਚਾਰਬਰੋਧ ਵਿਚ, ਸਾਰੀਆਂ ਮਸਨੂਈ ਧਾਰਮਿਕ, ਸਿਆਸੀ ਅਤੇ ਭੂਗੋਲਿਕ ਵੰਡਾਂ ਤੋਂ ਬਹੁਤ ਉੱਪਰ ਉੱਠ ਕੇ, ਵਿਸ਼ਵ ਮਾਨਵ ਜਿਉਂ ਵਿਚਰਦੇ ਹਨ, ਪਰ ਪੰਜਾਬੀ ਲੋਕਾਂ ਵਿਚ ਆਪਣੀ ਭਾਸ਼ਾ, ਲਿੱਪੀ, ਪਹਿਰਾਵੇ, ਸੱਭਿਆਚਾਰ, ਖਾਣ-ਪੀਣ ਅਤੇ ਜੀਵਨ ਸ਼ੈਲੀ ਲਈ, ਇਕ ਮੋਹ ਪੈਦਾ ਕਰਨ ਲਈ, ਉਹਨਾਂ ਦੀ ਆਜ਼ਾਦ ਹਸਤੀ ਨੂੰ ਹਾਕਮਾਂ ਦੀ ਖੁਸ਼ਨੂਦੀ ਹਾਸਲ ਕਰਨ ਤੋਂ ਵਰਜਕੇ, ਨਾਬਰੀ ਦੀ ਪੁੱਠ ਚਾਹੜਨ ਦਾ ਜਿਹੜਾ ਵਡੇਰਾ ਕਾਰਜ ਉਹਨਾਂ ਨੇ ਕੀਤਾ, ਉਸ ਲਈ ਉਹਨਾਂ ਨੂੰ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਸੰਕਲਪ ਦਾ ਬਾਨੀ ਵੀ ਕਿਹਾ ਜਾ ਸੱਕਦਾ ਹੈ। ਗੁਰੂ ਨਾਨਕ ਜੀ ਤੋਂ ਤਿੰਨ ਸਦੀਆਂ ਪਹਿਲਾਂ ਹੋਣ ਵਾਲੇ, ਸੂਫੀ ਦਰਵੇਸ਼ ਬਾਬਾ ਫਰੀਦ ਜੀ ਨੇ ਵੀ ਪੰਜਾਬ ਦੇ ਜਨ ਮਾਨਸ ਤੱਕ ਆਪਣੀ ਸਿੱਧੀ ਪਹੁੰਚ ਬਨਾਉਣ ਲਈ ਆਪਣੇ ਸ਼ਲੋਕ ਅਤੇ ਕੁਝ ਸ਼ਬਦ, ਮਾਖਿਉਂ ਮਿੱਠੀ ਪੰਜਾਬੀ ਵਿਚ ਲਿਖੇ ਅਤੇ ਪੰਜਾਬੀ ਵੱਸੋਂ ਦੇ ਵੱਡੇ ਹਿੱਸੇ ਨੂੰ ਇਸਲਾਮੀ ਪਰਚਾਰ ਦੇ ਘੇਰ ਵਿਚ ਲੈ ਆਏ। ਪਰ ਉਹਨਾਂ ਨੇ ਆਪਣੀ ਪੰਜਾਬੀ ਭਾਸ਼ਾ ਦੀ ਬਾਣੀ ਲਿਖਣ ਲਈ ਅਰਬੀ ਲਿੱਪੀ ਦਾ ਹੀ ਪ੍ਰਯੋਗ ਕੀਤਾ। ਸ਼ਾਇਦ ਗੁਰਮੁਖੀ ਲਿੱਪੀ ਉਦੋਂ ਅਜੇ ਆਪਣੀ ਘਾੜਤ ਦੇ ਦੌਰ ਵਿਚੋਂ ਗੁਜਰ ਰਹੀ ਸੀ। ਬੇਸ਼ਕ ਪੰਜਾਬੀਆਂ ਨੂੰ ਸੁਤੰਤਰ ਜੀਵਨ ਜਿਊਣ ਦਾ ਪਾਠ, ਸ਼ੇਖ ਫਰੀਦ ਜੀ ਵੀ ਪੜ੍ਹਾਉਂਦੇ ਹਨ :

> ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
> ਜੇ ਤੂ ਏਵੈਂ ਰਖਸੀ ਜੀਉ ਸਰੀਰਹੁ ਲੇਹਿ॥
>
> (ਆਦਿ ਗ੍ਰੰਥ, ਪੰਨਾ 1380)

ਸ਼ੇਖ ਫਰੀਦ ਜੀ ਦੀ ਬਾਣੀ ਵਿਚ ਜੀਵਨ ਪ੍ਰਤੀ ਮਿਲਦੇ ਉਸਾਰੂ ਨਜ਼ਰੀਏ ਸਦਕਾ ਹੀ ਗੁਰੂ ਨਾਨਕ ਜੀ, ਉਹਨਾਂ ਦੇ ਵਾਰਸਾਂ ਪਾਸੋਂ ਪੰਜਾਬੀ ਰਚਿਤ ਫਰੀਦ-ਬਾਣੀ, ਆਪਣੀ ਪੋਥੀ ਤੇ ਉਤਾਰ ਕੇ ਲੈ ਆਏ ਸਨ। ਇਹ ਗੁਰੂ ਨਾਨਕ ਜੀ ਦਾ ਆਪਣੀ ਭਾਸ਼ਾ ਨਾਲ ਸਨੇਹ ਸੀ, ਜੋ ਫਰੀਦ ਜੀ ਦੇ ਗੁਰਮਤਿ ਆਸ਼ੇ ਅਨੁਸਾਰ ਲਿਆਂਦੇ ਸ਼ਲੋਕ ਸ਼ਬਦ ਆਦਿ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਸ਼ਾਮਲ ਕਰਕੇ ਸੰਭਾਲ ਲਏ। ਗੁਰੂ ਨਾਨਕ, ਬੇਸ਼ਕ ਅਨੇਕ ਦੇਸੀ, ਬਦੇਸੀ ਬੋਲੀਆਂ ਦੇ ਜਾਣੂ ਸਨ, ਪਰ ਉਹ ਪੰਜਾਬ ਦੇ ਲੋਕਾਂ ਨੂੰ ਆਪਣੀ ਪੰਜਾਬੀ ਬੋਲੀ ਅਤੇ ਗੁਰਮੁਖੀ ਅੱਖਰਾਂ ਦੇ ਲੜ ਲਾਉਣ ਲਈ ਹਮੇਸ਼ਾਂ ਤਤਪਰ ਰਹਿੰਦੇ ਸਨ। ਪੰਜਾਬ ਵਿਚ ਸੰਗੀਤ ਜਗਤ ਨੂੰ ਪਰਫੁੱਲਤ ਕਰਨ ਲਈ, ਬਾਣੀ ਦੇ ਗਾਇਨ ਲਈ ਰਬਾਬ ਵਾਲਾ ਭਾਈ ਮਰਦਾਨਾ ਸਾਥੀ ਬਣਾਇਆ। ਆਪਣੀ ਜਾਣ ਪਹਿਚਾਣ ਕਾਦਰ ਦੇ ਸ਼ਾਇਰ ਅਤੇ ਢਾਡੀ ਜਿਉਂ ਕਰਵਾਈ। ਆਪਣੇ ਲੋਕਾਂ ਦਾ ਅੱਖਰਾਂ ਨਾਲ ਸਨੇਹ ਪੀਡਾ ਕਰਨ ਲਈ ਇਹਨਾਂ ਨੂੰ ਆਪਣੇ ਦੁਆਰਾ ਰਚਿਤ ਅਧਿਆਤਮਿਕ ਸਾਹਿਤ ਦੇ ਵਾਹਕ ਬਣਾਉਂਦੇ ਹਨ।

> ਅਖਰੀ ਨਾਮ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥
> ਅਖਰੀ ਲਿਖਣ ਬੋਲਣ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥
>
> (ਆਦਿ ਗ੍ਰੰਥ, ਪੰਨਾ 4)

ਗੁਰੂ ਜੀ ਲਈ ਅੱਖਰਾਂ ਦਾ ਭੇਦ ਜਾਨਣਾ ਜ਼ਰੂਰੀ ਹੈ, ਭਾਵ ਵਿਚਾਰਵਾਨ ਹੋਣਾ ਅਤੇ ਜੋ ਸਮਝਣ ਵਿਚਾਰਨ ਤੋਂ ਹੀਣੇ ਹਨ, ਗੁਰੂ ਜੀ ਉਹਨਾਂ ਨੂੰ ਕਰੜੇ ਹੱਥੀ ਸਿੱਝਦੇ ਹਨ।

> ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥

ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥
(ਆਦਿ ਗ੍ਰੰਥ, ਪੰਨਾ 1246)

ਆਪਣੀ ਬੋਲੀ ਅਤੇ ਆਪਣਾ ਸਭਿਆਚਾਰ ਤਿਆਗ ਕੇ ਹਾਕਮਾਂ ਦਾ ਗੁਲੱਮ ਭੋਗਣ ਵਾਲਿਆਂ ਨੂੰ ਵੀ ਗੁਰੂ ਜੀ, ਧਰਮ ਤੋਂ ਬੇਮੁਖ ਹੋਣ ਦੀ ਸੰਗਿਆ ਦੇ ਰਹੇ ਹਨ। ਉਹਨਾਂ ਨੂੰ ਵੀ ਗੁਰੂ ਜੀ ਬੜੇ ਕਰੜੇ ਸ਼ਬਦਾਂ ਨਾਲ ਤਾੜਨਾ ਕਰਦੇ ਹਨ:

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
(ਆਦਿ ਗ੍ਰੰਥ, ਪੰਨਾ 663)

ਘਰ ਘਰ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ।
(ਆਦਿ ਗ੍ਰੰਥ, ਪੰਨਾ 1191)

ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ।
(ਆਦਿ ਗ੍ਰੰਥ, ਪੰਨਾ 470)

ਅਭਾਖਿਆ ਕਾ ਕੁਠਾ ਬਕਰਾ ਖਾਣਾ॥
ਚਉਕੇ ਉਪਰਿ ਕਿਸੈ ਨ ਜਾਣਾ॥
(ਆਦਿ ਗ੍ਰੰਥ, ਪੰਨਾ 472 )

ਦੂਜੇ ਸਿੱਖ ਸਤਿਗੁਰੂ, ਗੁਰੂ ਅੰਗਦ ਸਾਹਿਬ ਜੀ, ਆਪ ਵੀ ਬਾਣੀਕਾਰ ਸਨ ਅਤੇ ਗੁਰੂ ਨਾਨਕ ਜੀ ਦੀ ਬਾਣੀ ਇਕ ਜਗ੍ਹਾ ਇਕੱਠੀ ਕਰਨ ਲਈ, ਪੋਥੀਆਂ ਲਿਖਵਾਈਆਂ। ਉਹਨਾਂ ਨੇ ਹੀ ਉਸ ਸਮੇਂ ਪੰਜਾਬੀ ਵਰਣ ਮਾਲਾ ਦੇ ਪ੍ਰਚਲਿਤ ਪੈਂਤੀ ਅੱਖਰਾਂ ਨੂੰ ਸੋਧ ਸੁਆਰ ਕੇ ਇਸ ਲਿੱਪੀ ਵਿਚ ਆਪਣੇ ਗੁਰੂ ਜੀ ਦੇ ਮੁਖਾਰਬਿੰਦ ਵਿਚੋਂ ਨਿਕਲੀ ਬਾਣੀ ਦਰਜ ਕਰਨ ਲਈ, ਇਸ ਨੂੰ ਗੁਰਮੁਖੀ ਲਿੱਪੀ ਦਾ ਨਾਮ ਦਿਤਾ। ਵਿਗਿਆਨਕ ਮੱਤ ਇਹ ਹੈ ਕਿ ਸ਼ਾਰਦਾ, ਟਾਕਰੀ, ਮਹਾਜਨੀ (ਭੰਡਿਆਂ) ਆਦਿ ਲਿੱਪੀਆਂ ਵਿਚੋਂ ਹੀ ਗੁਰਮੁਖੀ ਲਿੱਪੀ ਦਾ ਵਿਕਾਸ ਹੋਇਆ ਹੈ ਜੋ ਹਰ ਤਰ੍ਹਾਂ ਨਾਲ ਪੰਜਾਬੀ ਭਾਸ਼ਾ ਦੇ ਉਚਾਰਨ ਦੇ ਅਨੁਕੂਲ ਹੈ। ਬੇਸ਼ਕ ਪਹਿਲੇ ਦਸਾਂ ਵਿਚੋਂ ਸਾਡੇ ਛੇ ਗੁਰੂ ਸਾਹਿਬਾਨ ਬਾਣੀਕਾਰ ਸਨ, ਉਹ ਆਪਣੀ ਬਾਣੀ ਗੁਰਮੁਖੀ ਲਿਪੀ ਵਿਚ ਹੀ ਲਿਖਦੇ ਸਨ। ਦਸਵੇਂ ਪਾਤਸ਼ਾਹ ਦੇ ਸਮੇਂ ਨਾਲ ਸਬੰਧਿਤ ਰਚਨਾਵਾਂ ਦਾ ਸੰਗ੍ਰਹਿ ਦਸਮ ਗ੍ਰੰਥ ਸਾਹਿਬ ਅਤੇ ਸ੍ਰੀ ਸਰਬਲੋਹ ਗ੍ਰੰਥ ਆਦਿ ਸਿੱਖ ਧਾਰਮਿਕ ਸਾਹਿਤ ਵੀ ਗੁਰਮੁਖੀ ਲਿੱਪੀ ਵਿਚ ਲਿਖਿਆ ਹੈ, ਭਾਂਵੇ ਇਸ ਦੀ ਭਾਸ਼ਾ ਬਰੱਜ ਜਾਂ ਖੜੀ ਬੋਲੀ ਅਤੇ ਫਾਰਸੀ ਆਦਿਕ ਹੈ। ਜਿਹਨਾਂ ਸਤਿਗੁਰਾਂ ਦੇ ਵਲੋਂ ਜਾਰੀ ਹੁਕਮਨਾਮੇ ਸੰਗਤਾਂ ਦੇ ਨਾਮ ਮਿਲਦੇ ਹਨ, ਉਸ ਵਿਚ ਉਹਨਾਂ ਦੇ ਦਸਤਖਤ ਜਾਂ ਨਿਸ਼ਾਨ ਵੀ ਗੁਰਮੁਖੀ ਲਿੱਪੀ ਦੇ ਅੱਖਰਾਂ ਵਿਚੋਂ ਬਣਾਏ ਗਏ ਹਨ। ਅਠਾਰ੍ਹਵੀਂ ਉਨ੍ਹੀਵੀਂ ਸਦੀ ਦਾ ਬਹੁਤ ਸਾਰਾ ਹਿੰਦੂ ਜਾਂ ਸਿੱਖ ਧਾਰਮਿਕ ਸਾਹਿਤ ਜੋ ਬੇਸ਼ਕ ਬਰੱਜ ਭਾਸ਼ਾ, ਖੜੀ ਬੋਲੀ ਜਾਂ ਸਾਧ ਭਾਸ਼ਾ ਵਿਚ ਲਿਖਿਆ ਗਿਆ, ਉਸ ਦੀ ਲਿੱਪੀ ਆਮ ਤੌਰ ਤੇ ਗੁਰਮੁਖੀ ਹੀ ਹੁੰਦੀ ਸੀ। ਇਸ ਤਰ੍ਹਾਂ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿੱਪੀ ਨੇ ਪੰਜਾਬ ਦੇ ਲੋਕਾਂ ਨੂੰ ਇਕ ਨਵੀਂ ਅਤੇ ਜੰਗਜੂ ਪਹਿਚਾਨ ਦਿੱਤੀ ਅਤੇ ਉਹ ਅਠਾਰ੍ਹਵੀਂ ਸਦੀ ਦਾ ਦੂਜਾ ਅੱਧ ਟੱਪਣ ਤੋਂ ਪੰਦਰਾਂ ਕੁ ਸਾਲ ਬਾਅਦ ਪੰਜਾਬ ਦੀ ਤਕਦੀਰ ਦੇ ਮਾਲਕ ਬਣ ਗਏ। ਇਹ ਗੁਰੂ ਨਾਨਕ ਅਤੇ ਉਹਨਾਂ ਦੇ ਵਾਰਿਸਾਂ ਦੁਆਰਾ ਛੋਹੇ ਸੱਭਿਆਚਾਰਕ ਇਨਕਲਾਬ ਦੀ ਵਜ੍ਹਾ ਕਰਕੇ ਹੀ ਸੀ ਜਿਸ ਵਿਚ ਭਾਸ਼ਾ ਤੇ ਲਿੱਪੀ ਦਾ ਯੋਗਦਾਨ ਨੁਮਾਇਆਂ ਸੀ। ਰਾਜ ਭਾਗ ਤੋਂ ਪਹਿਲਾਂ ਜਦੋਂ ਸਿੰਘ ਜੰਗਲਾਂ, ਪਹਾੜਾਂ ਅਤੇ ਥਲਾਂ ਵਿਚ ਰਹਿਣ ਲਈ ਮਜ਼ਬੂਰ ਸਨ ਤਾਂ ਉਹ ਗੁਰੀਲਾ ਜੰਗ ਸਮੇਂ, ਗੁਪਤ ਭਾਸ਼ਾ ਦੇ ਤੌਰ ਤੇ ਖਾਲਸਈ ਬੋਲੇ ਬੋਲ ਕੇ ਹਾਕਮਾਂ ਦੀਆਂ ਅੱਖਾਂ ਵਿਚ ਘੱਟਾ ਵੀ ਪਾਉਂਦੇ ਸਨ ਅਤੇ ਆਪਣਾ ਮਨੋਬਲ ਵੀ ਕਾਇਮ ਰੱਖਦੇ ਸਨ। ਗੁਰੂ ਕਾਲ ਅਤੇ ਸਿੱਖ ਕਾਲ ਵਿਚ ਗੁਰਬਾਣੀ, ਗੁਰਮਤਿ ਸਾਹਿਤ ਦੇ ਅਧਿਐਨ, ਲਿਖਣ ਅਤੇ ਪਰਚਾਰ ਪਰਸਾਰ ਲਈ, ਵੱਖ ਵੱਖ ਇਲਾਕਿਆਂ ਵਿਚ ਕਈ ਟਕਸਾਲਾਂ ਕਾਇਮ ਹੋਈਆਂ, ਜਿਥੋਂ ਦੇ ਪੜ੍ਹੇ ਗਿਆਨੀ ਪਦ ਨਾਲ ਨਿਵਾਜ਼ੇ ਜਾਂਦੇ।

ਪੰਜਾਬ ਤੇ 1849 ਈ. ਵਿਚ ਅੰਗਰੇਜ਼ਾਂ ਦਾ ਕਬਜ਼ਾ ਹੁੰਦਿਆਂ ਹੀ, ਉਹਨਾਂ ਨੇ ਸਿੱਖਿਆ ਦੇ ਪੁਰਾਣੇ ਕੇਂਦਰ, ਮਕਤਬ, ਧਰਮਸ਼ਾਲਾਵਾਂ ਆਦਿ ਸਿੱਧੇ ਟੇਢੇ ਢੰਗ ਨਾਲ ਬੰਦ ਕਰਵਾ ਦਿਤੇ। ਮੌਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ, ਰਾਜ ਭਾਸ਼ਾ ਤਾਂ ਪਿਛਲੇ ਸੱਤ ਅੱਠ ਸੌ ਸਾਲ ਤੋਂ ਚੱਲੀ ਆਉਂਦੀ ਫਾਰਸੀ ਹੀ ਰਹੀ। ਮਹਾਰਾਜਾ ਵਲੋਂ ਇਤਿਹਾਸਿਕ ਗੁਰਦੁਆਰਿਆਂ ਦੇ ਨਾਮ ਵੱਡੀਆਂ ਜਾਗੀਰਾਂ ਲਾਈਆਂ ਜਾਣ ਕਾਰਨ, ਇੱਥੇ ਪੰਜਾਬੀ ਭਾਸ਼ਾ, ਗੁਰਮੁਖੀ ਅੱਖਰਾਂ ਵਿਚ ਪੜ੍ਹਨ ਦੇ ਉਚੇਚੇ ਪਰਬੰਧ ਸਨ। ਸ਼ਿਵਦੁਆਲਿਆਂ ਵਿਚ ਹਿੰਦੂ ਧਰਮ ਗ੍ਰੰਥ, ਮਕਤਬਾਂ ਵਿਚ ਇਸਲਾਮੀ ਸਾਹਿਤ ਪੜ੍ਹਨ ਪੜ੍ਹਾਉਣ ਦੇ ਅਤੇ ਸੰਸਕ੍ਰਿਤ, ਅਰਬੀ, ਫਾਰਸੀ ਸਿੱਖਣ ਦੇ ਵੀ ਕੇਂਦਰ ਮਿਲਦੇ ਸਨ।

ਪੰਜਾਬ ਦੇ ਲੋਕਾਂ ਵਿਚੋਂ ਉਹਨਾਂ ਦੀ ਵੱਖਰੀ ਪਹਿਚਾਨ ਖ਼ਤਮ ਕਰਨ ਲਈ, ਕੰਪਨੀ ਸਰਕਾਰ ਨੇ ਪੰਜਾਬੀ ਭਾਸ਼ਾ ਪੜ੍ਹਨ ਪੜ੍ਹਾਉਣ ਦੇ ਉਪਰਾਲਿਆਂ ਨੂੰ ਢਾਹ ਲਾਉਣੀ ਸ਼ੁਰੂ ਕੀਤੀ। ਹੌਲੀ ਹੌਲੀ ਸਰਕਾਰੀ ਬੇਰੁਖੀ ਜਾਂ ਧਿੰਗੋਜ਼ੋਰੀ ਦੇ ਚੱਲਦਿਆਂ, ਵਿੱਦਿਆ ਦੇ ਦੇਸੀ ਕੇਂਦਰ ਬੰਦ ਹੋ ਗਏ। ਸਰਕਾਰ ਦੁਆਰਾ ਖੋਹਲੇ ਸਕੂਲਾਂ, ਕਾਲਜਾਂ ਵਿਚ ਸਾਰਾ ਜ਼ੋਰ, ਅੰਗਰੇਜ਼ੀ ਫਾਰਸੀ ਜਾਂ ਉਰਦੂ ਦੀ ਪੜ੍ਹਾਈ ਤੇ ਹੀ ਹੁੰਦਾ ਸੀ। ਜਿਸ 'ਕਾਇਦਾ-ਏ-ਨੂਰ' ਦੁਆਰਾ ਪੰਜਾਬ ਵਿਚ ਦੇਸੀ ਬੋਲੀਆਂ ਪੜ੍ਹਾਈਆਂ ਜਾਂਦੀਆਂ ਸਨ, ਉਸਨੂੰ ਨਵੀਂ ਸਰਕਾਰ ਨੇ ਨਾਂ ਸਿਰਫ ਜ਼ਬਤ ਕੀਤਾ ਸਗੋਂ ਇਸ ਲਈ ਲੋਕਾਂ ਨੂੰ ਪ੍ਰੋਤਸਾਹਿਤ ਕੀਤਾ। ਜੋ ਕੋਈ ਨਜ਼ਾਇਜ ਹਥਿਆਰ ਬਰਛੀ ਤਲਵਾਰ, ਗੰਡਾਸਾ ਸਰਕਾਰ ਨੂੰ ਦੇਵੇ ਤਾਂ ਉਸਨੂੰ ਛੇ ਆਨੇ ਇਨਾਮ ਅਤੇ 'ਕਾਇਦਾ-ਏ-ਨੂਰ' ਦੇਣ ਵਾਲੇ ਨੂੰ ਚੌਦਾਂ ਆਨੇ ਇਨਾਮ ਸੀ। ਅੰਗਰੇਜ਼ ਸਰਕਾਰ ਨੇ ਪੰਜਾਬ ਵਿਚ ਪੱਕੇ ਪੈਰੀਂ ਹੁੰਦਿਆਂ ਹੀ ਦਮਨ ਚੱਕਰ ਹੋਰ ਤੇਜ਼ ਕਰ ਦਿਤਾ। ਗਿਆਨ ਵਿਗਿਆਨ ਦਾ ਪੁਰਾਣਾ ਢਾਂਚਾ ਤੋੜ ਦਿੱਤਾ, ਨਵਾਂ ਪੂਰਾ ਬਣਾਇਆ ਨਾ। ਇਸ ਬੇਚੈਨੀ ਅਤੇ ਛਟਪਟਾਹਟ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਹੇਠ 12 ਅਪ੍ਰੈਲ 1857 ਤੋਂ ਪੰਜਾਬ ਵਿਚ ਦੇਸ਼ ਅਜ਼ਾਦੀ ਲਈ, ਇਕ ਵੱਡੀ ਲੋਕ ਲਹਿਰ ਕੂਕਾ ਲਹਿਰ ਚੱਲੀ। ਕੂਕਿਆਂ ਦੇ ਸਿਆਸੀ ਨਿਸ਼ਾਨੇ ਤੋਂ ਅੰਗਰੇਜ਼ ਸਰਕਾਰ ਕੰਬ ਉਠੀ। ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਬਦਰ ਕਰਕੇ ਰੰਗੂਨ ਭੇਜ ਦਿੱਤਾ ਗਿਆ। ਪਰਮੁੱਖ ਕੂਕੇ ਵੀ ਜਲਾਵਤਨ ਹੋਏ। ਸ਼ਹੀਦੀਆਂ, ਜਾਇਦਾਦ ਜ਼ਬਤੀਆਂ, ਨਜ਼ਰਬੰਦੀਆਂ, ਪਾਬੰਦੀਆਂ, ਕੂਕਿਆਂ ਦੀ ਹੋਣੀ ਬਣ ਗਈਆਂ।

ਸਤਿਗੁਰੂ ਰਾਮ ਸਿੰਘ ਜੀ ਰੰਗੂਨ ਜਿਹਲ ਤੋਂ ਆਪਣੇ ਪੈਰੋਕਾਰਾਂ ਨਾਲ ਹੁਕਮਨਾਮਿਆਂ ਦੁਆਰਾ ਸੰਪਰਕ ਰੱਖ ਰਹੇ ਸਨ। ਇਹਨਾਂ ਵਿਚ ਅਨੇਕ ਥਾਂਵਾਂ ਤੇ ਆਪਣੀ ਭਾਸ਼ਾ ਅਤੇ ਇਸਦੀ ਲਿੱਪੀ ਲਈ ਸਤਿਗੁਰੂ ਜੀ ਦੀਆਂ ਚਿੰਤਾਵਾਂ ਪ੍ਰਗਟ ਹੁੰਦੀਆਂ ਹਨ। ਅੰਗਰੇਜ਼ ਕੂਕਿਆਂ ਨੂੰ ਗੁਰਬਾਣੀ ਦੇ ਪਾਠਾਂ ਦੇ ਭੋਗ ਨਹੀਂ ਪਾਉਣ ਦਿੰਦੇ। ਸਤਿਗੁਰੂ ਜੀ ਇਸ ਵੰਗਾਰ ਨੂੰ ਪਰਵਾਨ ਕਰਦਿਆਂ, ਹਰ ਮਾਈ ਭਾਈ ਲਈ, ਗੁਰਮੁਖੀ ਅੱਖਰ ਪੜ੍ਹਨੇ ਲਾਜ਼ਮੀ ਕਰਾਰ ਦਿੰਦੇ ਹਨ ਤਾਂ ਕਿ ਹਰ ਕੂਕਾ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਕੇ, ਸਰਕਾਰੀ ਆਦੇਸ਼ ਦੀਆਂ ਧੱਜੀਆਂ ਉਡਾ ਸੱਕੇ। ਜਿਹੜੇ ਸਿੰਘ ਆਪ ਨੂੰ ਲਿਖਦੇ ਹਨ ਕਿ ਅੱਖਰ ਪੜ੍ਹਨੇ ਔਖੇ ਹਨ, ਉਹਨਾਂ ਨੂੰ ਯੁਕਤੀ ਪੂਰਵਕ, ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਸਾਖੀ ਸੁਣਾਕੇ, ਅੱਖਰ ਪੜ੍ਹਨ ਦੀ ਤਾਕੀਦ ਕਰਦੇ ਹਨ :

"ਹੋਰ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀਂ ਹੁੰਦੀ। ਗੁਰੂ ਜੀ ਨੇ ਵੀ ਹੁਕਮ, ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀਂ ਪੜ ਹੁੰਦੇ, ਮੈਨੂੰ ਆਉਂਦੇ ਨਹੀਂ। ਗੁਰੂ ਜੀ ਨੇ ਕਹਾ ਅਛਾ ਸਿਖਾ ਤੂ ਏਸ ਜਗਾ ਇਕ ਪਥਰ ਹਮੇਸਾ ਸਿਟ ਜਾਇਆ ਕਰ, ਤਾਂ ਉਹ ਸਿਖ ਲਗਾ ਇਕ ਪਥਰ ਹਮੇਸਾ ਸਿਟਣ ਤਾ ਪਥਰਾਂ ਦਾ ਢੇਰ ਲਗ ਗਇਆ।ਤਾਂ ਗੁਰੂ ਜੀ ਨੇ ਕਿਹਾ ਇਕ ਇਕ ਅਖਰੁ ਸਿਖੇ ਜੇ ਹਮੇਸਾ ਤਾਂ ਅਖਰ ਸਿਖੇ। ਪਥਰਾ ਦੇ ਸਿਟਣ ਤੇ ਏਡਾ ਢੇਰ ਲਗ ਗਇਆ, ਸੋ ਅਜੇ ਤੈਨੂੰ ਆਉਂਦੇ ਨਹੀਂ ਤਾਂ ਆਇ ਜਾਣਗੇ। ਤਾ ਉਹ ਸਿਖ ਹੁਕਮ ਮੰਨਕੇ ਅਖਰ ਪੜਨ ਲਗ ਗਇਆ, ਫੇਰ ਅਖਰ ਪੜ੍ਹ ਗਇਆ। ਸੋ

ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ।''

- ਸ੍ਰ. ਜਸਵਿੰਦਰ ਸਿੰਘ

ਹੁਕਮਨਾਮਾ ਨੰ:3, ਪਹਿਲੀ ਛਾਪ, ਸਫਾ 115-17

ਸਭ ਨੂ ਕੁੜੀ ਮੁੰਡੇ ਨੂ ਅਖਰ ਪੜਾਇ ਦੇਣੇ ਗੁਰਮੁਖੀ।

(ਹੁਕਮਨਾਮਾ ਨੰ: 12, ਸਫਾ 199)

ਲੜਕਿਆ ਤੇ ਬੀਬੀਆਂ ਨੂੰ ਅਖਰ ਪੜਾ ਦੇਣ ਸਭਨਾ ਨੂ, ਅਰ ਆਪੋ ਆਪਣੇ ਘਰ ਸੈ ਭੋਗ ਭੀ ਗ੍ਰੰਥ ਸਾਹਿਬ ਦੇ ਪਾਉਣੇ।

(ਹੁਕਮਨਾਮਾ ਨੰ: 14, ਸਫਾ 215)

ਪਿਛਾ ਰਾਤ ਇਸਨਾਨ ਤੇ ਲਟਕੇ ਲਟਕੀਆ ਨੂੰ ਅਖਰ ਪੜ੍ਹਾ ਦੇਣੇ ਅਰ ਜਥਾ ਸਕਤ ਸੇਵਾ ਬੀ ਕਰਨੀ ਅਨ ਬਸਤ੍ਰ ਦੀ ਲੋੜਮਾਨ ਦੀ, ਚਾਹੇ ਕਿਸੇ ਭੇਖ ਦਾ ਹੋਵੇ, ਚਾਹੇ ਨਿੰਦਕ ਬੀ ਹੋਵੇ।

(ਹੁਕਮਨਾਮਾ ਨੰ: 16, ਪੰਨਾ 228)

ਅਰ ਬੀਬੀ ਨੰਦਾ ਲਟਕੀਆ ਨੂੰ, ਬਹੂਆ ਨੂ ਬੀ ਆਖਰ ਪੜਾ ਦੇਣੇ, ਬਾਣੀ ਕੰਠ ਕਰਾ ਦੇਣੀ, ਅਰ ਪਿਛਲੀ ਰਾਤ ਸਭੀ ਇਸਨਾਨ ਕਰਕੇ ਭਜਨ ਕੀਤਾ ਕਰੋ।

(ਹੁਕਮਨਾਮਾ ਨੰ: 17, ਪੰਨਾ 242)

ਅਰ ਲੜਕੇ ਲੜਕੀਆ ਨੂੰ ਅਖਰ ਪੜਾਵਣੇ ਪਹਿਲਾ ਹੋਛ ਆਉਂਦੀ ਦੇ ਨਾਲ।

(ਹੁਕਮਨਾਮਾ ਨੰ: 22, ਪੰਨਾ 270)

ਸਾਰੇ ਈ ਬਾਣੀ ਕੰਠ ਕਰਨ, ਅਰ ਜਨਾਨੇ ਮਰਦਾਨੇ ਕੁੜੀ ਮੁੰਡੇ ਤੇ ਲਾਕੇ ਕੁੜੀਆ ਮੁੰਡਿਆ ਨੂੰ ਅਖਰੁ ਪੜਾਇ ਦੇਣ ਅਰ ਭਜਨ ਕਰਦੇ ਰਹਿਣਾ, ਛਡ ਨਾ ਦੇਣਾ ਕਿਤੇ।

(ਹੁਕਮਨਾਮਾ ਨੰ: 24, ਪੰਨਾ 282)

ਅਰੁ ਲੜਿਕੇ ਲੜਿਕੀਆ ਕੋ, ਸਭ ਕੋ ਅਖਰ ਪੜਾ ਦੇਣ ਨਾਲੇ ਬਾਣੀ ਕੰਠ ਕਰਾਉਣੀ ਬਾਲਿਆ ਦੇ।

(ਹੁਕਮਨਾਮਾ ਨੰ: 28, ਪੰਨਾ 294)

ਅਰੁ ਲਟਕੇ ਲਟਕੀਆ ਨੂ ਅਖਰ ਪੜਾ ਦੇਓ। ਸਭੇ ਸਿੰਘ ਰਾਤ ਨੂੰ ਇਕਠੇ ਹੋਕੇ ਬਾਣੀ ਕੰਠ ਕੀਤਾ ਕਰੋ ਹਮੇਸਾ। ਮਾਈ ਬੀਬੀ ਸਭ ਨੇ ਬਾਣੀ ਕੰਠ ਜ਼ਰੂਰ ਕਰਨੀ।

(ਹੁਕਮਨਾਮਾ ਨੰ: 34, ਪੰਨਾ 327)

ਮੇਹਰ ਸਿੰਘ ਤੂ ਆਖਦਾ ਮੇਤੇ ਬਾਣੀ ਕੰਠ ਨਹੀਂ ਹੁੰਦੀ, ਸੋ ਕਿਉ ਨਹੀਂ ਹੁੰਦੀ? ਜੋ ਦੋ ਤੁਕਾ ਨਿਤ ਕਰੇ ਤਾਂ ਬੀ ਬਹੁਤ ਕੰਠ ਹੋਇ ਜਾਦੀ ਹੈ। ਬਾਣੀ ਕੰਠ ਕਰਨ ਤੇ ਅਰ ਪੜਨ ਤੇ ਆਲਸ ਨ ਕਰ, ਜੁਵਾ ਬਸਤਾ ਹੈ ਹੁਣ ਤਾ ਤੇਰੀ।

(ਹੁਕਮਨਾਮਾ ਨੰ: 34, ਪੰਨਾ 333)

ਅਖਰ ਬੀ ਲਟਕੇ ਬੀਬੀਆਂ ਨੂ ਜਰੂਰ ਪੜਾਉਣੇ।

(ਹੁਕਮਨਾਮਾ ਨੰ: 41, ਪੰਨਾ 391)

ਹੋਰ ਹਰਿਦਾਸ ਤਾ ਅਖਰ ਅਛੇ ਲਿਖਦੇ ਹੈ ਮੰਡ੍ਹੇ, ਅਜੇ ਹਰਿਦਾਸ ਦੀ ਤਰ੍ਹਾ ਨਹੀਂ ਲਿਖਣੀ ਆਈ। ਖਵਰ ਸਾਰ ਬਹੁਤ ਲਿਖਿਆ ਕਰੋ।

(ਹੁਕਮਨਾਮਾ ਨੰ: 56, ਪੰਨਾ 446)

ਅਰ ਤੂ (ਸੂਬਾ ਸੁੱਧ ਸਿੰਘ, ਮਢੌਰ ਜ਼ਿਲਾ ਅੰਬਾਲਾ) ਫੂਲਾ ਸਿੰਘ ਦੀ ਧੀ (ਸੁੱਧ ਸਿੰਘ ਦੀ ਪਤਨੀ) ਨੂ ਅਛੀ ਤਰਾ ਅਖਰ ਭੜਾਇ ਦੇਈ।

(ਹੁਕਮਨਾਮਾ ਨੰ: 49, ਪੰਨਾ 467)

ਹੋਰ ਬਸੰਤ ਸਿੰਘ (ਸਤਿਗੁਰੂ ਰਾਮ ਸਿੰਘ ਦਾ ਦੋਹਿਤਾ), ਕੁੜੀ ਨੰਦਾ (ਬਸੰਤ ਸਿੰਘ ਦੀ ਮਾਤਾ) ਨੇ ਲਿਖਾ ਹੈ ਮੁੰਡੇ ਮੇਰੇ ਆਖੇ ਨਹੀਂ ਲਗਦੇ। ਨਾ ਪੋਥੀ ਪੜਦੇ ਹੈ ਨਾ ਗ੍ਰੰਥ ਸਾਹਿਬ ਪੜਦੇ ਹੈਨ।

(ਹੁਕਮਨਾਮਾ ਨੰ: 63, ਪੰਨਾ 516-17)

ਤੇ ਬੀਬੀ ਨੰਦਾ ਤੇ ਉਨੀ ਕੇ ਕਹਿਣਾ ਕਿ ਪੰਜ ਗ੍ਰੰਥ ਪੜਿਆ ਕਰਨ ਹਮੇਸਾ, ਨਾਲੇ ਬਸੰਤ ਸਿੰਘ ਹੋਰਾਂ ਕੋ (ਤਿੰਨਾਂ ਦੋਹਤਿਆਂ ਨੂੰ) ਅਖਰ ਪੜਾ ਦੇਵਨੇ ਤੇ ਨਾਲੇ ਬਾਣੀ ਕੰਠ ਕਰਵਾ ਦੇਵਨੀ।

(ਹੁਕਮਨਾਮਾ ਨੰ: 64, ਪੰਨਾ 534)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਸਤੀਵਾਦ ਅਤੇ ਸਮੰਤਵਾਦ ਵਿਰੋਧੀ ਵਿਚਾਰਾਂ ਦਾ ਪ੍ਰਗਟਾਵਾ ਕਰਨ ਵਾਲੇ, ਆਪਣੇ 65 ਹੁਕਮਨਾਮਿਆਂ ਵਿਚੋਂ 15 ਵਿਚ, ਪੰਜਾਬੀ ਭਾਸ਼ਾ ਨੂੰ ਗੁਰਮੁਖੀ ਅੱਖਰਾਂ ਵਿਚ ਲਿਖਣ ਪੜ੍ਹਨ ਦੀ ਸਿੱਖਿਆ, ਹਰ ਮਾਈ ਭਾਈ, ਬੁੱਢੇ ਬਾਲੇ ਲਈ ਆਪਣੇ ਧਰਮ ਦੇ ਲਾਜ਼ਮੀ ਅੰਗ ਵਜੋਂ ਪਰਚਾਰਦੇ ਹਨ। ਬਹੁਤ ਸਾਰੇ ਨਾਮਧਾਰੀ ਜਿਹੜੇ ਅੱਖਰ ਗਿਆਨ ਤੋਂ ਕੋਰੇ ਰਹਿ ਗਏ ਹਨ। ਨਿੱਤਨੇਮ ਦੀਆਂ ਬਾਣੀਆਂ ਸੁਣ ਸੁਣ ਕੇ ਉਹਨਾਂ ਵੀ ਕੰਠ ਕਰ ਲਈਆਂ ਸਨ। ਇਸ ਤਰ੍ਹਾਂ ਉਹ ਗੁਰਮਤਿ, ਭਗਤੀ ਅਤੇ ਸੂਫੀ ਸਾਹਿਤ ਦੇ ਜਾਣੂ ਹੋਕੇ, ਆਪਣੇ ਸੱਭਿਆਚਾਰਕ ਵਿਰਸੇ ਤੋਂ ਲਾਭਵੰਤ ਹੋਏ। ਭਾਈ ਸੰਤੋਖ ਸਿੰਘ ਬਾਹੋਵਾਲ (1845-1909 ਈ.) ਸਮਕਾਲੀ ਨਾਮਧਾਰੀ ਇਤਿਹਾਸ ਲੇਖਕ ਲਿਖਦਾ ਹੈ ਕਿ ਬੇਸ਼ਕ ਉਹ ਬ੍ਰਜ ਭਾਸ਼ਾ ਵਿਚ ਚੰਗੀ ਕਵਿਤਾ ਲਿਖ ਸਕਦਾ ਹੈ, ਪਰ ਉਸਨੇ ਪੰਜਾਬੀ ਵਾਰਤਕ ਨੂੰ ਆਪਣੀ ਲਿਖਤ ਦਾ ਮਾਧਿਅਮ ਬਣਾਇਆ ਹੈ।

''ਇਸ ਗ੍ਰੰਥ ਦੀ ਕਵਤਾ ਨਹੀਂ ਕਰਨੀ ਕਿਉਂਕਿ ਹੁਕਮਨਾਮੇ ਜੋ ਆਏ ਹੈਂ ਸੋ ਪੰਜਾਬੀ ਬੋਲੀ ਵਿਚ ਲਿਖ ਭੇਜੇ ਹੈਂ। ਤਾਂਤੇ ਜਾਣਿਆ ਜੋ ਗੁਰੂ ਬਾਰ੍ਹਵੇਂ ਕੀ ਬਾਣੀ ਪੰਜਾਬੀ ਬੋਲੀ ਵਿਚ ਹੋਵੇਗੀ ਕਿਉਂਕਿ ਦੇਸਾਂ ਪ੍ਰਦੇਸ਼ਾਂ ਮੈਂ ਜਾਣੀ ਹੈ। ਇਹ ਬਾਣੀ ਪੰਜਾਬੀ ਸਿੱਖ ਜਾਣਨਗੇ। ਕਵਤਾ ਪਹਿਲ ਤਾਂ ਅਨਜਾਣ ਨੂੰ ਪੜ੍ਹਨੀ ਨਹੀਂ ਔਂਦੀ ਹੈ, ਜੇ ਪੜ੍ਹੇ ਭੀ ਤਾਂ ਅਰਥ ਨਹੀਂ ਸਮਝ ਜਾਂਦੇ ਹੈਂ। ਇਹ ਪੰਜਾਬੀ ਬੋਲੀ ਸਰਬ ਪੜ੍ਹ ਲੈਂਗੇ।''

(ਸਤਿਗੁਰੂ ਬਿਲਾਸ, ਭਾਗ ਪਹਿਲਾ

(ਸ੍ਰ. ਜਸਵਿੰਦਰ ਸਿੰਘ), ਸਫਾ 26)

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪੰਜਾਬ ਨਿਵਾਸ ਦੇ ਮਗਰਲੇ ਸਾਲਾਂ ਵਿਚ, ਲਾਹੌਰ ਦੇ ਇਕ ਕੂਕੇ ਦੀਵਾਨ ਬੂਟਾ ਸਿੰਘ ਹੋਰਾਂ ਤੋਂ ਉਹਨਾਂ ਦੇ ਛਾਪੇ ਖਾਨੇ ਵਿਚੋਂ, ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਹੋਰ ਗੁਰਬਾਣੀ ਦੇ ਗੁਟਕਿਆਂ ਨੂੰ ਪਹਿਲੀ ਵੇਰ ਛਾਪੇ ਦਾ ਜਾਮਾ ਪੁਆਇਆ। ਇਸ ਤੋਂ ਪਹਿਲਾਂ ਸੂਬਾ ਹੁਕਮਾ ਸਿੰਘ ਪਿੱਥੋ ਵਾਲਿਆਂ ਦੀ ਅਗੁਆਈ ਹੇਠ, ਸ੍ਰੀ ਭੈਣੀ ਸਾਹਿਬ ਵਿਖੇ ਗੁਰਬਾਣੀ ਪੋਥੀਆਂ ਅਤੇ ਆਦਿ ਗੁਰੂ ਗ੍ਰੰਥ ਸਾਹਿਬ ਦੇ ਹੱਥਾਂ ਨਾਲ ਲਿਖਣ ਦਾ ਕਾਰਜ ਕੀਤਾ ਜਾਂਦਾ ਸੀ। ਮਾਈਸਰ ਖਾਨੇ ਦੇ ਨਾਮਧਾਰੀ ਡੇਰੇ ਵਿਚ, ਭਾਈ ਮਨੀ ਸਿੰਘ ਅਤੇ ਹੋਰ ਕੂਕੇ ਪੋਥੀਆਂ ਅਤੇ ਗ੍ਰੰਥ ਸਾਹਿਬ ਲਿਖਣ ਦਾ ਕਾਰਜ ਕਰਦੇ ਸਨ। ਇਉਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹਰ ਕੂਕਾ ਵੱਸੋਂ ਵਾਲੇ ਪਿੰਡ, ਸ਼ਹਿਰ ਦੀ ਧਰਮਸ਼ਾਲਾ ਵਿਚ, ਪੰਜਾਬੀ ਭਾਸ਼ਾ ਅਤੇ ਗੁਰਮੁਖੀ ਅੱਖਰਾਂ ਦੇ ਲਿਖਣ ਪੜ੍ਹਣ ਦੀ ਸਿੱਖਿਆ ਦਿਤੀ ਜਾਂਦੀ ਸੀ। ਸਤਿਗੁਰੂ ਜੀ ਦੇ ਨਿਰਵਾਸਨ ਬਾਅਦ ਉਹਨਾਂ ਦੇ ਛੋਟੇ ਭਾਈ, ਗੁਰੂ ਹਰੀ ਸਿੰਘ ਜੀ ਕੂਕਾ ਮੁਖੀ ਬਣੇ ਸਨ। ਉਹ ਬਚਪਨ ਵਿਚ ਘਰੋਗੇ ਵਿਹਾਰ ਕਾਰ ਦੇ ਭਾਰ ਸਦਕਾ, ਪੜ੍ਹ ਨਾ ਸੱਕੇ। ਸਤਿਗੁਰੂ ਜੀ ਨੇ ਉਹਨਾਂ ਨੂੰ ਹੰਗੂਨ ਤੋਂ ਹੁਕਮ ਭੇਜਿਆ ਕਿ ਸੂਬਾ ਗੋਪਾਲ ਸਿੰਘ ਜੋ ਭੈਣੀ ਸਾਹਿਬ ਦੇ ਡੇਰਾ ਪ੍ਰਬੰਧਕ ਸਨ, ਉਹਨਾਂ ਤੋਂ ਪੰਜਾਬੀ ਪੜ੍ਹਨੀ ਲਿਖਣੀ ਸਿੱਖ ਕੇ, ਗੁਰਬਾਣੀ ਦੇ ਪਾਠੀ ਬਣੋ। ਅਧਖੜ੍ਹ ਉਮਰ ਪਾਰ ਕਰਕੇ ਅੱਖਰ ਗਿਆਨ ਹਾਸਲ ਕਰਨ ਵਾਲੇ, ਗੁਰੂ ਹਰੀ ਸਿੰਘ ਬਾਅਦ ਵਿਚ ਹਰ ਰੋਜ਼ 25-50 ਪੱਤਰੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ, ਨਿਯਮਿਤ ਕਰਦੇ। ਗੁਰੂ ਹਰੀ ਸਿੰਘ ਜੀ ਦੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਲਈ ਕੂਕੇ ਸਿੰਘ ਪੰਜਾਬੀ ਵਿਚ ਦਰਖਾਸਤਾਂ ਅੰਗਰੇਜ਼ ਅਫਸਰਾਂ ਨੂੰ ਪੇਸ਼ ਕਰਦੇ। ਅਫਸਰਾਂ ਵੱਲੋਂ ਇਹ ਦਰਖਾਸਤਾਂ ਵਾਪਿਸ ਪੜਨ ਤੇ ਸਰਕਾਰੀ ਭਾਸ਼ਾ ਵਿਚ ਲਿਖਾਈਆਂ ਜਾਂਦੀਆਂ ਸਨ। ਗੁਰੂ ਹਰੀ ਸਿੰਘ ਜੀ ਦੇ

ਸਮੇਂ ਸੰਤੋਖ ਸਿੰਘ ਬਾਹੋਵਾਲ, ਧਿਆਨ ਸਿੰਘ ਕਾਦਰਾਬਾਦੀ, ਨਿਹਾਲ ਸਿੰਘ, ਚੰਦਾ ਸਿੰਘ ਝੱਬਰ, ਗਿਆਨੀ ਕਾਹਲਾ ਸਿੰਘ ਨੰਗਲ ਪ੍ਰਮੁੱਖ ਪੰਜਾਬੀ ਲੇਖਕ ਤੇ ਕਵੀ ਸਨ ਜਿਹਨਾਂ ਦੀਆਂ ਰਚਨਾਵਾਂ ਵਿਚ, ਸਮਕਾਲੀ ਕੂਕਾ ਸਾਹਿਤ, ਇਤਿਹਾਸ ਦੀਆਂ ਵੰਨਗੀਆਂ ਮਿਲਦੀਆਂ ਹਨ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਪੰਜਾਬੀ ਦਾ ਅੱਖਰ ਗਿਆਨ ਭਾਈ ਧਿਆਨ ਸਿੰਘ ਕਾਦਰਾਬਾਦੀ ਅਤੇ ਸੰਤੋਖ ਸਿੰਘ ਬਾਹੋਵਾਲ ਤੋਂ ਲਿਆ। ਉਹ ਗੁਰਬਾਣੀ, ਗੁਰਮਤਿ ਸਾਹਿਤ ਅਤੇ ਪੌਰਾਣਿਕ ਸਾਹਿਤ ਦੇ ਵੱਡੇ ਜਾਣੂ ਸਨ। ਉਹਨਾਂ ਦੇਸ਼ ਬਟਵਾਰੇ ਤੋਂ ਕੁਝ ਸਮਾਂ ਬਾਅਦ, ਪੰਜਾਬੀ ਭਾਸ਼ਾ ਦੇ ਪਰਚਾਰ ਪਰਸਾਰ ਲਈ ਇਹ ਆਦੇਸ਼ ਦਿੱਤਾ ਕਿ ਉਹ ਉਸ ਲੜਕੇ ਅਤੇ ਲੜਕੀ ਦੇ ਅਨੰਦ ਕਾਰਜ ਦੀ ਮਨਜ਼ੂਰੀ ਦੇਣਗੇ ਜੋ ਪੰਜ ਗ੍ਰੰਥੀ ਪੋਥੀ ਦਾ ਪਾਠ ਕਰ ਸੱਕਦੇ ਹੋਣਗੇ। ਆਪ ਜੀ ਦੀ ਸਰਪ੍ਰਸਤੀ ਵਿਚ ਰੋਜ਼ਾਨਾ ਕੂਕਾ ਅਤੇ ਹਫਤੇ ਵਾਰ ਸਤਿਜੁਗ ਜਿਹੇ ਪੱਤਰ ਸ਼ੁਰੂ ਹੋਏ ਜਿਸ ਨਾਲ ਗਦਰ ਲਹਿਰ ਦੇ ਪੰਜਾਬੀ ਪਰਚਿਆਂ ਤੋਂ ਬਾਅਦ ਦੇਸ਼ ਭਗਤ ਪੱਤਰਕਾਰੀ ਵਿਚ ਨਵੀਆਂ ਪੈੜਾਂ ਪਈਆਂ। 'ਸਤਿਜੁਗ' ਆਪਣੀ ਪਹਿਲੀ ਸ਼ਤਾਬਦੀ ਮਨਾਉਣ ਵਾਲਾ ਸ਼ਾਇਦ ਇੱਕੋ ਇੱਕ ਪੰਜਾਬੀ ਪਰਚਾ ਹੋਵੇ। ਸ੍ਰੀ ਭੈਣੀ ਸਾਹਿਬ ਵਿਚ ਰਾਮ ਹਰੀ ਵਿਦਿਆਲਾ ਖੋਹਲ ਕੇ ਪੰਜਾਬੀ ਭਾਸ਼ਾ, ਗੁਰਬਾਣੀ, ਗੁਰ ਇਤਿਹਾਸ ਅਤੇ ਗੁਰਮਤਿ ਸਾਹਿਤ ਤੋਂ ਆਪਣੇ ਬੱਚਿਆਂ ਨੂੰ ਜਾਣੂ ਕਰਵਾਇਆ। 17-18 ਅਕਤੂਬਰ 1942 ਨੂੰ ਸ੍ਰੀ ਭੈਣੀ ਸਾਹਿਬ ਵਿਚ ਸ੍ਰ. ਬਲਦੇਵ ਸਿੰਘ ਦੀ ਪਰਧਾਨਗੀ ਹੇਠ ਇਕ ਪੰਜਾਬੀ ਕਾਨਫਰੰਸ ਹੋਈ, ਜਿਸ ਵਿਚ ਉੱਘੇ ਪੰਜਾਬੀ ਕਲਮਕਾਰ ਸ਼ਾਮਲ ਹੋਏ ਅਤੇ ਮਾਂ ਬੋਲੀ ਦੀ ਪ੍ਰਫੁੱਲਤਾ ਲਈ ਅਨੇਕ ਮਤੇ ਪਾਸ ਕੀਤੇ ਗਏ।ਸਤਿਗੁਰੂ ਪਰਤਾਪ ਸਿੰਘ ਜੀ ਤੋਂ ਲੈਕੇ, ਨਾਮਧਾਰੀ ਸਤਿਗੁਰੂ ਸਾਹਿਬਾਨ ਦੁਆਰਾ, ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.), ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਅਤੇ ਪੰਜਾਬੀ ਦੇ ਕਾਜ ਲਈ ਯਤਨਸ਼ੀਲ ਹੋਰ ਸੰਸਥਾਵਾਂ ਨੂੰ ਵੀ ਸ੍ਰੀ ਭੈਣੀ ਸਾਹਿਬ ਵਲੋਂ ਹਮੇਸ਼ਾਂ ਸਹਿਯੋਗ ਦਿਤਾ ਜਾਂਦਾ ਹੈ। ਪੁਰਾਤਨ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ, ਜੋ ਸਿੱਖ ਜਗਤ ਵਲੋਂ ਬੇਰੁਖੀ ਦਾ ਸ਼ਿਕਾਰ ਹੋਕੇ ਬੁਢਾਪਾ ਕੱਟ ਰਹੇ ਸਨ, ਚਲਾਣੇ ਤੋਂ ਕੁਝ ਸਮਾਂ ਪਹਿਲਾਂ, ਉਹਨਾਂ ਦਾ ਵਿਸ਼ੇਸ਼ ਸਨਮਾਨ ਕਰਕੇ, ਸਤਿਗੁਰੂ ਜੀ ਨੇ ਉਹਨਾਂ ਦੀਆਂ ਸੇਵਾਵਾਂ ਦੀ ਕਦਰ ਪਾਈ। ਆਪਣੇ ਸਮੇਂ ਦੇ ਤਕਰੀਬਨ ਸਾਰੇ ਹੀ ਚਰਚਿਤ ਪੰਜਾਬੀ ਲੇਖਕ, ਸਤਿਗੁਰੂ ਜੀ ਦੇ ਪ੍ਰੇਮ ਦੇ ਪਾਤਰ ਬਣਦੇ ਰਹੇ।

ਪੰਜਾਬੀ ਵਿਚ ਅਜ਼ਾਦੀ ਤੋਂ ਬਾਅਦ ਜਦੋਂ ਕੁਝ ਸੰਪ੍ਰਦਾਇਕ ਤਾਕਤਾਂ ਵਲੋਂ ਪੰਜਾਬ ਵਿਚ ਪੰਜਾਬੀ ਤੇ ਹਿੰਦੀ ਦਾ ਵਿਵਾਦ ਖੜ੍ਹਾ ਕੀਤਾ ਗਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਰਾਜਨੀਤਿਕ ਮਸਲਹਤਾਂ ਤੋਂ ਉਪਰ ਉੱਠ ਕੇ, ਹਮੇਸ਼ਾਂ ਆਪਣੀ ਮਾਂ ਬੋਲੀ ਨਾਲ ਡਟ ਕੇ ਖੜੋਤੇ ਨਜ਼ਰ ਆਏ। ਆਪ ਨੇ 15 ਸਤੰਬਰ 1957 ਦੇ ਸ੍ਰੀ ਭੈਣੀ ਸਾਹਿਬ ਦੇ ਇਕ ਦੀਵਾਨ ਵਿਚ ਉਪਦੇਸ਼ ਦਿੰਦਿਆਂ ਫੁਰਮਾਇਆ- ''ਮੇਰੇ ਭਰਾਵਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਮੇਰਾ ਐਡਾ ਵੱਡਾ ਮੁਲਕ ਹੈ। ਸਾਡੀਆਂ ਐਨੀਆਂ ਬੋਲੀਆਂ ਹਨ। ਇਹਨੂੰ ਗੁਰਮੁਖੀ (ਪੰਜਾਬੀ) ਨੂੰ ਉਤਾਂਹ ਲਿਜਾਣਾ ਚਾਹੀਦਾ ਹੈ, ਦਬਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਪੰਜਾਬੀ ਨੂੰ ਹੇਠਾਂ ਨਹੀਂ ਸੁਟਣਾ ਚਾਹੀਦਾ, ਸਾਡੀ ਮਾਦਰ ਜੁਬਾਨ ਹੈ, ਸਾਡੀ ਘਰ ਦੀ ਚੀਜ਼ ਹੈ। ਇਹਦੇ 'ਚ ਜੇ ਅਗਰ ਕੋਈ ਮੇਰੇ ਤੇ ਨਰਾਜ਼ ਹੈ ਤਾਂ ਬੇਸ਼ਕ ਹੋਵੇ- ਅਸੀਂ ਪੰਜਾਬੀ ਹਾਂ ਪੰਜਾਬੀ ਸਾਡਾ ਹੱਕ ਹੈ ਬੋਲਣਾ। ਸਾਨੂੰ ਬੋਲਣਾ ਚਾਹੀਦਾ ਹੈ ਔਰ ਸਾਡੀ ਗੁਰਮੁਖੀ ਲਿਪੀ ਜਿਹੜੀ ਹੈ, ਕਦੇ ਤਿਰਸਕਾਰ ਨਹੀਂ ਇਹਦਾ ਹੋਣਾ ਚਾਹੀਦਾ। ਮੈਂ ਜਦ ਹਿੰਦੀ ਦਾ ਐਡਾ ਸਨਮਾਨ ਕਰਦਾ ਹਾਂ ਤਾਂ ਹਿੰਦੀ ਵਾਲੇ ਮੇਰੇ ਭਰਾਵਾਂ ਨੂੰ ਵੀ ਮੇਰੀ ਅਰਜ਼ ਵੱਲ ਧਿਆਨ ਦੇਣਾ ਚਾਹੀਦਾ ਕਿ ਆਪਸ ਵਿਚ ਰਲ ਕੇ ਬੈਠ ਕੇ...।

(ਲਾਲ ਏਹਿ ਰਤਨ-ਭਾਗ 5, ਸਫਾ 136)

ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਆਪਣੇ ਗੁਰਤਾ ਕਾਲ ਦੇ ਅੱਧੀ ਸਦੀ ਤੋਂ ਵੱਧ ਸਮੇਂ ਵਿਚ ਹਮੇਸ਼ਾਂ ਆਪਣੀ ਭਾਸ਼ਾ, ਲਿਪੀ, ਸੱਭਿਆਚਾਰ ਨੂੰ ਹੋਰ ਅਮੀਰ ਬਨਾਉਣ ਦੇ ਯਤਨਾਂ ਦਾ ਭਰਪੂਰ ਸਾਥ ਦਿਤਾ। ਇਹ ਇਕ ਇਤਿਹਾਸਕ ਸੰਜੋਗ ਹੀ ਸੀ ਕਿ ਗੁਰਗੱਦੀ-ਨਸ਼ੀਨੀ ਬਾਅਦ, ਆਪ ਦਾ ਪਹਿਲਾ ਲੋਕ ਭਾਸ਼ਣ, ਲੁਧਿਆਣਾ ਵਿਖੇ 3 ਅਕਤੂਬਰ 1959 ਨੂੰ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਆਯੋਜਿਤ ''ਤੀਜੀ ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ'' ਵਿਚ ਹੋਇਆ ਸੀ। ਇਸ ਵਿਚ ਸਾਹਿਤ ਅਤੇ ਜੀਵਨ ਨੂੰ ਇੱਕ ਪੱਧਰ ਤੇ ਲਿਆਉਣ ਦਾ ਸੁਝਾਅ ਦਿੰਦਿਆਂ ਆਪ ਨੇ ਹੋਰ ਕਈ ਨਿਰਰਥਕ ਮਸਲਿਆਂ ਤੋਂ ਸੁਚੇਤ ਕੀਤਾ, ਜਿਹੜੇ ਬਾਅਦ ਵਿਚ 'ਪੰਜਾਬ ਸਮੱਸਿਆ' ਦਾ ਮੁੱਖ ਕਾਰਨ ਬਣੇ। ਆਪ ਦਾ ਕਥਨ ਸੀ :

''ਇਸ ਦੇ ਨਾਲ ਹੀ ਮੈਂ ਇਹ ਆਖਣਾ ਚਾਹੁੰਦਾ ਹਾਂ ਕਿ ਭਾਸ਼ਾ ਸਬੰਧੀ ਕੋਈ ਨਿਰਮੂਲ ਝਗੜਾ ਉਠਾਉਣਾ ਵੀ ਸ਼ੋਭਾ ਨਹੀਂ ਦਿੰਦਾ ਅਤੇ ਸਾਰੇ ਪੰਜਾਬੀਆਂ ਨੂੰ ਆਪਣੀ ਮਾਤ ਭਾਸ਼ਾ ਤੇ ਪੰਜਾਬੀ (ਗੁਰਮੁਖੀ) ਲਿੱਪੀ ਨਾਲ ਪਿਆਰ ਕਰਨਾ ਚਾਹੀਦਾ ਹੈ।...

ਪੰਜਾਬੀ ਲੇਖਕਾਂ ਅੱਗੇ ਏਨੀ ਅਪੀਲ ਹੈ ਕਿ ਉਹ ਪੰਜਾਬੀ ਦੀ ਸਰਲਤਾ ਨੂੰ ਤਬਾਹ ਨਾ ਕਰਨ। ਦੂਜੀਆਂ ਬੋਲੀਆਂ ਦੇ ਓਪਰੇ, ਭਾਰੇ ਤੇ ਕੋਸ਼ਾਂ ਦੀ ਲੋੜ ਮਹਿਸੂਸ ਕਰਵਾਣ ਵਾਲੇ ਸ਼ਬਦ, ਪੰਜਾਬੀ ਵਿਚ ਘਸੋਰ ਕੇ ਸੁਹਣੀ, ਸਰਲ ਤੇ ਠੱਲ੍ਹੀ ਬੋਲੀ ਨੂੰ ਬੋਝਲ ਨਾ ਬਨਾਉਣ।

-(ਪ੍ਰਵਚਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗ੍ਰਹਿ ਕਰਤਾ ਹ.ਸ.ਹੰਸਪਾਲ, ਸਫਾ 18)

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਵਿਚ ਨਾਮਧਾਰੀ ਇਤਿਹਾਸ, ਸਾਹਿਤ ਨੂੰ ਸੰਭਾਲਣ ਲਈ, ਵੱਡੇ ਉਪਰਾਲੇ ਕੀਤੇ। ਨਵੇਂ ਪੁਰਾਣੇ ਨਾਮਧਾਰੀ ਲੇਖਕਾਂ ਨੂੰ ਉਤਸਾਹਿਤ ਕਰਨ ਤੋਂ ਇਲਾਵਾ ਉਹਨਾਂ ਨੇ ਆਪਣੇ ਸਮੇਂ ਦੇ ਅਨੇਕ ਪੰਜਾਬੀ ਲੇਖਕਾਂ, ਰਚਨਾ ਕਾਰਾਂ ਅਤੇ ਪੱਤਰਕਾਰਾਂ ਦੀ ਵੀ ਸਮੇਂ ਸਮੇਂ ਹੌਂਸਲਾ ਅਫਜ਼ਾਈ ਕੀਤੀ। ਜਦੋਂ ਆਧੁਨਿਕ ਪੰਜਾਬ ਕਥਿਤ ਪੰਜਾਬੀ ਸੂਬਾ ਦੇ ਨਿਰਮਾਣ ਦੇ ਮੁੱਦੇ ਤੇ ਜਲੰਧਰ ਦਾ ਭਾਸ਼ਾਈ ਪ੍ਰੈੱਸ, ਆਪੋ ਵਿਚ ਡਾਂਗੋ ਸੋਟੀ ਹੋ ਰਿਹਾ ਸੀ ਤਾਂ ਸਤਿਗੁਰੂ ਜੀ ਨੇ ਇਸ ਆਸੇ ਲਈ, ਪਿਛਲੀ ਸਦੀ ਦੇ ਸਤਵੇਂ ਦਹਾਕੇ ਦੇ ਪਹਿਲੇ ਅੱਧ ਵਿਚ, ਨਵੀਂ ਦਿੱਲੀ ਤੋਂ ਪੰਜਾਬੀ ਵਿਚ ਰੋਜ਼ਾਨਾ ਛਪਣ ਵਾਲਾ ਅਖਬਾਰ ''ਨਵਾਂ ਹਿੰਦੁਸਤਾਨ'' ਜਾਰੀ ਕਰਵਾਇਆ ਸੀ। ਪ੍ਰਸਿੱਧ ਵਿਦਵਾਨ ਡਾ. ਅਮਰ ਭਾਰਤੀ ਇਸ ਦੇ ਸੰਪਾਦਕ ਸਨ। ਇਸ ਪੱਤਰ ਦੀ ਨੀਤੀ ਸੀ ਕਿ ਪੰਜਾਬੀ ਨਾ ਸਿਰਫ ਸਿੱਖਾਂ ਦੀ ਸਗੋਂ ਪੰਜਾਬ ਵਿਚ ਵੱਸਣ ਵਾਲੇ ਸਾਰੇ ਫਿਰਕਿਆਂ, ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਦੀ ਸਾਂਝੀ ਬੋਲੀ ਹੈ। ਸਾਰਿਆਂ ਨੂੰ ਆਪਣੀ ਮਾਂ ਬੋਲੀ ਆਪਨਾਉਣੀ ਚਾਹੀਦੀ ਹੈ ਅਤੇ ਸਮੂੰਹ ਪੰਜਾਬੀ ਬੋਲਣ ਵਾਲੀ ਵੱਸੋਂ ਨੂੰ ਮਿਲਾਕੇ ਹੀ ਨਵੇਂ ਪੰਜਾਬੀ ਸੂਬੇ ਦੀ ਰਚਨਾ ਕੀਤੀ ਜਾਵੇ। ਪਰ ਇਕ ਧਿਰ ਜਿੱਥੇ ਆਪਣੀ ਭਾਸ਼ਾ ਤੋਂ ਬੇਮੁੱਖ ਸੀ, ਦੂਜੀ ਧਿਰ ਨਿਰੋਲ ਸਿੱਖ ਬਹੁ ਗਿਣਤੀ ਦਾ ਸੂਬਾ ਚਾਹੁੰਦੀ ਸੀ। ''ਨਵਾ ਹਿੰਦੁਸਤਾਨ'' ਧਰਮ ਦੀ ਬਜਾਏ, ਭਾਸ਼ਾ ਆਧਾਰਿਤ ਪ੍ਰਾਂਤ ਦੇ ਗਠਨ ਦੀ ਮੰਗ ਕਰਦਾ ਸੀ। ਇਸ ਸੋਚ ਨੂੰ ਪਰਵਾਨ ਨਾ ਕੀਤੇ ਜਾਣ ਦਾ ਹੀ ਨਤੀਜਾ ਸੀ, ਛਾਂਗਿਆ ਹੋਇਆ ਪੰਜਾਬੀ ਸੂਬਾ ਹੋਂਦ ਵਿਚ ਆਉਣਾ ਅਤੇ ਢੇਰ ਸਾਰੇ ਪੰਜਾਬੀ ਬੋਲਦੇ ਇਲਾਕੇ, ਪੰਜਾਬ ਤੋਂ ਬਾਹਰ ਸੁੱਟੇ ਜਾਣੇ। ਪੰਜਾਬ ਸੰਕਟ ਦੇ ਦਿਨਾਂ ਵਿਚ ਵੀ ਜਲੰਧਰ ਦੇ ਪੰਜਾਬੀ ਹਿੰਦੀ ਪਰਚਿਆਂ ਦੀ ਉਲਾਰ ਮਾਨਸਿਕਤਾ ਕਾਰਨ ਹੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਸੰਗਤ ਨੂੰ ਹੁਕਮ ਕਰਿਆ ਕਰਦੇ ਸਨ ਕਿ ਘਟਨਾਵਾਂ ਪ੍ਰਤੀ ਸੰਤੁਲਿਤ ਪਹੁੰਚ ਬਨਾਉਣ ਲਈ, ਉਹ ਪੰਜਾਬੀ ਦਾ ਰੋਜ਼ਾਨਾ ਅਖਬਾਰ 'ਨਵਾਂ ਜ਼ਮਾਨਾ' ਹੀ ਪੜ੍ਹਿਆ ਕਰਨ।

ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਨੇ ਦਸੰਬਰ 2012 ਵਿਚ ਆਪਣੀ ਗੱਦੀ ਨਸ਼ੀਨੀ ਦੇ ਸਮੇਂ ਤੋਂ ਹੀ ਸੰਗਤ ਨੂੰ ਗੁਰਬਾਣੀ, ਗੁਰਮਤਿ ਸਾਹਿਤ ਅਤੇ ਆਪਣੇ ਜਿਉਂਦੇ ਸੱਭਿਆਚਾਰ ਨਾਲ ਜੁੜਨ ਲਈ, ਗੁਰਮੁਖੀ

ਲਿੱਪੀ ਵਿਚ ਪੰਜਾਬੀ ਭਾਸ਼ਾ ਸਿੱਖਣ ਲਈ ਲਗਾਤਾਰ ਯਤਨਸ਼ੀਲ ਰਹਿਣ ਲਈ ਪਰੇਰਿਆ ਹੈ। ਉਹਨਾਂ ਦੁਆਰਾ ਚਲਾਏ ਜਾਂਦੇ ਸਕੂਲਾਂ ਕਾਲਜਾਂ ਵਿਚ ਪੰਜਾਬੀ ਵਿੱਦਿਆ ਦਾ ਪੂਰਾ ਪਰਬੰਧ ਹੈ। ਪੰਜਾਬ ਤੋਂ ਬਾਹਰ ਹੋਰ ਪ੍ਰਾਂਤਾਂ ਵਿਚ ਅਤੇ ਆਪਣੇ ਵਿਦੇਸ਼ੀ ਦੌਰਿਆਂ ਸਮੇਂ ਵੀ ਉੱਥੋਂ ਦੀਆਂ ਸੰਗਤਾਂ ਨੂੰ ਆਪਣੀ ਭਾਸ਼ਾ ਨਾਲ ਜੁੜਨ ਦੀ ਮਾਰਮਿਕ ਅਪੀਲ ਅਕਸਰ ਕਰਦੇ ਹਨ। ਪਿਓ ਦਾਦੇ ਦਾ ਅਨਮੋਲ ਖ਼ਜ਼ਾਨਾ ਪੰਜਾਬੀ ਨਾਲ ਜੁੜਨ ਤੋਂ ਬਾਅਦ ਹੀ ਅਸੀਂ ਫਰੋਲ ਸੱਕਦੇ ਹਾਂ। ਗੁਰਬਾਣੀ ਦੇ ਸ਼ੁੱਧ ਅਧਿਅਨ ਲਈ, ਇਸ ਦੀ ਟੀਕਾਕਾਰੀ ਲਈ ਵੀ ਆਪ ਦੇ ਯਤਨ ਜਾਰੀ ਹਨ ਤਾਂਕਿ ਸੰਗਤ ਗੁਰਬਾਣੀ ਦੇ ਅੰਤਰੀਵ ਭਾਵ ਨੂੰ ਸਮਝਣ ਦੇ ਸਮਰੱਥ ਹੋਕੇ, ਆਤਮਿਕ ਬੁਲੰਦੀ ਹਾਸਲ ਕਰ ਸੱਕੇ। ਗੁਰਬਾਣੀ ਸਾਨੂੰ ਸਾਰਿਆਂ ਦੀਆਂ ਦੁੱਖ ਤਕਲੀਫਾਂ ਪ੍ਰਤੀ ਸੰਵੇਦਨਸ਼ੀਲ ਬਣਾਉਂਦੀ ਹੈ। ਆਪਸੀ ਭਾਈ ਚਾਰੇ ਅਤੇ ਸਾਂਝ ਨੂੰ ਮਜ਼ਬੂਤ ਕਰਨ ਦਾ ਸੰਦੇਸ਼ ਦਿੰਦੀ ਹੈ। ਗੁਰਮਤਿ ਸੰਗੀਤ ਦੀ ਪਰਫੁਲਤਾ ਵੀ ਆਪ ਦਾ ਕਾਰਜ ਖੇਤਰ ਹੈ।

ਸਤਿਗੁਰੂ ਉਦੇ ਸਿੰਘ ਜੀ, ਆਪਣੇ ਪੂਰਵਜ ਸਤਿਗੁਰੂ ਸਾਹਿਬਾਨ ਦੇ ਨਕਸ਼ੇ ਕਦਮਾਂ ਤੇ ਚੱਲਦਿਆਂ ਹੋਇਆਂ, ਮਾਤ ਭਾਸ਼ਾਂ ਪੰਜਾਬੀ ਦੇ ਸਮੂਹ ਲੇਖਕਾਂ, ਕਦਰਦਾਨਾਂ ਅਤੇ ਕਾਮਿਆਂ ਦੇ ਹਰ ਵੱਡੇ ਛੋਟੇ ਉੱਦਮ ਵਿਚ, ਹਮੇਸ਼ਾਂ ਸਹਾਈ ਹੁੰਦੇ ਹਨ। ਅਜੋਕੇ ਸਮੇਂ ਵਿਚ ਪੰਜਾਬੀ ਭਾਸ਼ਾ ਨੂੰ ਦਰਪੇਸ਼ ਚੁਨੌਤੀਆਂ, ਖੇਤਰੀ ਪਹਿਚਾਨਾਂ ਦਾ ਸੁਆਲ ਅਤੇ ਮਾਨਵ-ਹਿਤੈਸ਼ੀ ਚਿੰਤਨ ਮਨਨ ਲਈ, ਸ੍ਰੀ ਭੈਣੀ ਸਾਹਿਬ ਵਿਚ, ਪੰਜਾਬੀ ਚਿੰਤਕਾਂ, ਭਾਸ਼ਾ ਵਿਗਿਆਨੀਆਂ ਅਤੇ ਰਚਨਾਕਾਰਾਂ ਨੂੰ ਸੱਦ ਕੇ ਵਿਚਾਰ ਚਰਚਾ ਕਰਕੇ, ਇਸ ਦੇ ਸਾਰਿਥਕ ਨਤੀਜੇ ਸੰਬੰਧਿਤ ਧਿਰਾਂ ਤੱਕ ਪਹੁੰਚਾ ਕੇ, ਅਮਲ ਲਈ ਰਾਹ ਪੱਧਰਾਂ ਕਰਨਾ ਆਪ ਦਾ ਚਿੰਤਵਨ ਸੀ। ਇਸੇ ਕਾਰਜ ਦੀ ਪੂਰਤੀ ਲਈ, ਨਾਮਧਾਰੀ ਸੰਗਤ ਦੇ 2019 ਈ. ਦੇ ਜਪ ਪ੍ਰਯੋਗ ਦੀ ਸਮਾਪਤੀ ਵਾਲੇ ਦਿਨ, 13 ਅਕਤੂਬਰ, ਐਤਵਾਰ ਨੂੰ, ਪੰਜਾਬੀ ਭਾਸ਼ਾ ਬਾਰੇ ਵਿਚਾਰ ਚਰਚਾ ਉਲੀਕੀ ਗਈ ਹੈ।

ਸਾਡਾ ਦੇਸ਼ ਅਨੇਕ ਬੋਲੀਆਂ ਬੋਲਣ ਵਾਲੇ, ਬਹੁਭਾਸ਼ਾਈ ਲੋਕਾਂ ਦਾ ਅਤੇ ਵੱਖ ਵੱਖ ਧਾਰਮਿਕ ਵਿਸ਼ਵਾਸ਼ ਰੱਖਣ ਵਾਲੇ ਅਨੇਕ ਮੱਤਾਂ ਮਤਾਂਤਰਾਂ, ਧਰਮਾਂ, ਸੰਪਰਦਾਵਾਂ ਅਤੇ ਫ਼ਿਰਕਿਆਂ ਦਾ ਦੇਸ਼ ਹੈ। ਇਹ ਵੱਖ ਵੱਖ ਨਸਲਾਂ, ਕੌਮੀਅਤਾਂ ਅਤੇ ਜਾਤਾਂ ਆਦਿ ਦਾ ਦੇਸ਼ ਹੈ। ਇਸ ਦੀ ਏਕਤਾ ਇਸ ਦੀ ਅਨੇਕਤਾ ਵਿਚ ਹੀ ਪਰੋਈ ਹੋਈ ਹੈ। ਇਹ ਵੱਖ ਵੱਖ ਜੀਵਨ ਸ਼ੈਲੀਆਂ ਜਿਊਣ ਵਾਲਿਆਂ ਦਾ, ਇੰਦਰ ਧਨੁਸ਼ ਜਿਹਾ ਉਹ ਦੇਸ਼ ਹੈ, ਜਿਸ ਦੇ ਰੰਗਾਂ ਦੀ ਵਿਵਧਤਾ ਬਾਰੇ ਕਵੀ ਕਹਿੰਦਾ ਹੈ:

"ਕੀ ਛੱਡਾਂ ਤੇ ਕੀ ਫੜਾਂ, ਮੈਨੂੰ ਸੱਤੇ ਰੰਗ ਪਸੰਦ।"

ਪਿਛਲੇ ਕੁਝ ਸਮੇਂ ਤੋਂ ਇਸ ਤਰ੍ਹਾਂ ਦੀਆਂ ਆਵਾਜ਼ਾਂ ਕੰਨਾਂ ਵਿਚ ਪੈ ਰਹੀਆਂ ਹਨ ਕਿ ਜਿਵੇਂ ਅਸੀਂ ਆਪਣੇ ਦੇਸ਼ ਨੂੰ ਇਕ ਖ਼ਾਸ ਰੰਗ ਵਿਚ ਰੰਗਣਾ ਚਾਹੁੰਦੇ ਹਾਂ। ਇਤਿਹਾਸ ਦੀਆਂ ਗਲਤੀਆਂ ਠੀਕ ਕਰਨ ਦੇ ਨਾਮ ਤੇ ਗਿਆਨ, ਵਿਗਿਆਨ, ਸਾਹਿਤ, ਇਤਿਹਾਸ ਦੇ ਖੇਤਰ ਵਿਚ, ਵਿਗਿਆਨਿਕ ਨਜ਼ਰੀਏ ਦੀ ਬਜਾਏ, ਆਸਥਾ ਨੂੰ ਪਰਮੁੱਖਤਾ ਦਿੱਤੀ ਜਾ ਰਹੀ ਹੈ। ਹਰ ਆਸਥਾਵਾਨ ਨੂੰ ਉਸ ਦੀ ਆਸਥਾ ਉੱਦੋਂ ਤਕ ਮੁਬਾਰਕ ਹੈ, ਜਿੱਥੋਂ ਤੱਕ ਉਹ ਦੂਸਰਿਆਂ ਦੀ ਆਸਥਾ ਵਿਚ ਦਖ਼ਲ ਅੰਦਾਜ਼ੀ ਨਹੀਂ ਕਰਦੀ। ਦੇਸ਼ ਭਗਤ ਹੋਣਾ ਹਰ ਭਾਰਤੀ ਦਾ ਪਹਿਲਾ ਕਰਤਵ ਹੈ, ਪਰ ਉਸਦੀ ਦੇਸ਼ ਭਗਤੀ ਵੱਸੋਂ ਦੇ ਦੂਜੇ ਹਿੱਸਿਆਂ ਨੂੰ ਲਿਤਾੜਣ ਦਾ ਕਾਰਨ ਨਾ ਬਣੇ। ਜਮਹੂਰੀਅਤ ਵਿਚ ਹਮੇਸ਼ਾਂ ਵਿਚਾਰਾਂ ਦੀ ਭਿੰਨਤਾ ਨੂੰ ਸੁਰੱਖਿਅਤ ਰੱਖਿਆ ਜਾਂਦਾ ਹੈ। ਪਰ ਹਰ ਵਿਰੋਧੀ ਵਿਚਾਰ ਦਾ ਸਿਰ, ਰਾਸ਼ਟਰਵਾਦ ਦੀ ਡੰਗੋਰੀ ਨਾਲ ਫੇਹ ਸੁੱਟਣਾਂ, ਜਾਇਜ਼ ਨਹੀਂ। ਜਦੋਂ ਜਦੋਂ ਵੀ ਕਿਸੇ ਇਕ ਭਾਸ਼ਾ ਨੂੰ ਕੌਮੀ ਭਾਸ਼ਾ ਬਨਾਉਣ ਦੀ ਗੱਲ ਚੱਲਦੀ ਹੈ ਤਾਂ ਇਸ ਬਹੁਭਾਸ਼ਾਈ ਦੇਸ਼ ਦੀ ਵੱਸੋਂ ਦਾ ਜੋ ਤਬਕਾ ਕੰਨ ਚੁੱਕ ਲੈਂਦਾ ਹੈ, ਉਹਨਾਂ ਦੀ ਸਹਿਮਤੀ ਤੋਂ ਬਿਨਾ, ਕੌਮੀ ਭਾਸ਼ਾ ਦਾ ਮਸਲਾ, ਹਮੇਸ਼ਾਂ ਸੁਲਘਦਾ ਰਹੇਗਾ। ਕੌਮੀ ਭਾਸ਼ਾ ਦੀ ਸਰਦਾਰੀ ਦੇ ਨਾਂ ਤੇ ਜੇ ਕੋਈ ਸਾਡੀ ਹੀ ਪੰਜਾਬੀ ਭਾਸ਼ਾ ਨੂੰ ਸਾਡੇ ਹੀ ਘਰ ਆਕੇ ਵੰਗਾਰਨ ਦਾ ਹਠ ਕਰਦਾ ਹੈ ਤਾਂ ਕਵੀ ਦੇ ਸ਼ਬਦਾਂ ਵਿਚ :

"ਚੰਗੇ ਨਹੀਂ ਅਸਾਰ ਸ਼ਹਿਰ ਦੇ/ ਊਂਘਣ ਪਹਿਰੇਦਾਰ ਸ਼ਹਿਰ ਦੇ"

ਮਾਂ ਬੋਲੀ ਦੇ ਪਹਿਰੇਦਾਰਾਂ ਦਾ ਵੀ ਜਾਗਣ ਦਾ ਵੇਲ੍ਹਾ ਹੈ। ਸਾਡੀ ਗਫ਼ਲਤ ਸਾਨੂੰ ਇਤਿਹਾਸ ਦੇ ਮੁਜਰਿਮ ਨਾ ਬਣਾ ਦੇਵੇ। ਇਤਿਹਾਸ ਦਾ ਪਹੀਆ ਹਮੇਸ਼ਾ ਅੱਗੇ ਵੱਲ ਹੀ ਘੁੰਮਦਾ ਹੈ, ਇਸ ਨੂੰ ਉਲਟਾ ਗੇੜਾ ਦੇਣ ਵਾਲਿਆਂ ਨੂੰ ਤਾਂ ਨਮੋਸ਼ੀ ਹੀ ਝੱਲਣੀ ਪੈਂਦੀ ਹੈ। ਸਾਡੀ ਨਾਬਰੀ ਦੇ ਇਮਤਿਹਾਨ ਦਾ ਵੇਲਾ ਹੈ। ਪੰਜਾਬੀ ਸਿਆਣਿਆਂ ਨੂੰ ਆਪਣੀ ਭਾਸ਼ਾ ਨੂੰ ਗਿਆਨ ਵਿਗਿਆਨ ਦੇ ਹਰ ਖੇਤਰ ਦੀ ਹਾਣ ਦੀ ਬਨਾਉਣਾ ਪਵੇਗਾ ਤਾਂ ਜੁ ਸਾਡੇ ਬੱਚੇ ਪਹਿਲੀ ਸ੍ਰੇਣੀ ਤੋਂ ਉਚ ਸਿੱਖਿਆ ਤਕ ਹਰ ਤਰ੍ਹਾਂ ਦੀ ਵਿਦਿਆ ਇਸ ਵਿਚ ਗ੍ਰਹਿਣ ਕਰ ਸੱਕਣ। ਸਮੂੰਹ ਪੰਜਾਬੀ ਪਿਆਰਿਆਂ ਦੇ ਮਨਾਂ ਵਿਚ ਇਸ ਦੀ ਭਾਸ਼ਾਈ ਸਮਰੱਥਾ ਦਾ ਅਹਿਸਾਸ ਦ੍ਰਿੜ ਕਰਵਾਕੇ, ਇਸ ਨੂੰ ਰੁਜ਼ਗਾਰ ਦੀ ਭਾਸ਼ਾ ਬਣਾ ਕੇ ਹੀ ਅਸੀਂ ਇਸ ਦਾ ਭਵਿੱਖ ਉੱਜਲ ਕਰ ਸੱਕਦੇ ਹਾਂ।

ਕੂਕਾ ਲਹਿਰ ਦੇ ਮਹਾਨ ਸਤਿਗੁਰੂ ਸਾਹਿਬਾਨ ਦੀ ਕਰਮ ਅਤੇ ਜਨਮ ਭੂਮੀ ਤੇ ਜੁੜੇ ਸਮੂੰਹ ਪੰਜਾਬੀ ਕਲਮਕਾਰ, ਸਾਨੂੰ ਸਾਡੀਆਂ ਜਿੰਮੇ ਵਾਰੀਆਂ ਤੋਂ ਸੁਚੇਤ ਕਰਕੇ, ਮਾਂ ਬੋਲੀ ਨੂੰ ਦਰਪੇਸ਼ ਚੁਨੌਤੀਆਂ ਅਤੇ ਸਾਡੀ ਪਹਿਚਾਣ ਨੂੰ ਮਿਲ ਰਹੀ ਵੰਗਾਰ ਦਾ ਟਾਕਰਾ ਕਰਨ ਦੇ ਸਮਰੱਥ ਬਨਾਉਣਗੇ। ਜਗਤ ਗੁਰੂ ਬਾਬਾ ਨਾਨਕ ਅਤੇ ਸ਼ਾਂਤ ਮੂਰਤ ਗੁਰੂ ਹਰੀ ਸਿੰਘ ਜੀ ਦੀਆਂ ਪਾਵਨ ਸ਼ਤਾਬਦੀਆਂ, ਇਸ ਕਾਰਜ ਦਾ ਸਬੱਬ ਬਣੀਆਂ।

ਮੋਬਾ: 9996371716
ਪਿੰਡ ਤੇ ਡਾ. ਕਰੀਵਾਲਾ
ਜਿਲਾ ਸਿਰਸਾ, ਹਰਿਆਣਾ ■

## ਮਾਂ ਬੋਲੀ - ਲਖਵਿੰਦਰ ਸਿੰਘ ਬਾਜਵਾ

ਮਾਂ ਦਾ ਸ਼ੀਰ ਚੁੰਗੁਦਿਆਂ ਸਿੱਖੀ ਬੋਲ ਤੋਤਲੇ ਬੋਲੀ।
ਲੋਰੀਆਂ ਦਿੱਤੇ ਅਰਸ਼ ਹੁਲਾਰੇ ਕੰਨੀ ਮਿਸ਼ਰੀ ਘੋਲੀ।
ਝਿੜਕਾਂ ਲਾਡ ਹਿਦਾਇਤਾਂ ਕੀਤੀ ਸੋਚ ਸਮੇਂ ਦੀ ਹਾਣੀ।
ਦੁੱਧ ਸ਼ਹਿਦ ਦੀਆਂ ਘੁੱਟਾਂ ਆਈਆਂ ਮਾਂ ਬੋਲੀ ਜਾਂ ਬੋਲੀ

ਭੰਗੜਿਆਂ ਦੀ ਅਰਸ਼ ਪਰੀ ਤੇ ਗਿੱਧਿਆਂ ਸੰਧੀ ਰਾਣੀ।
ਗੀਤ ਸੰਗੀਤ ਪਰੁਚੀ ਦੁਨੀਆਂ ਇਹਦਾ ਭਰਦੀ ਪਾਣੀ।
ਵੰਗਾਂ ਦੀ ਟੁਣਕਾਰ ਪੰਜਾਬੀ ਝਾਂਜਰ ਦਾ ਛਣਕਾਟਾ।
ਇਹਦੇ ਵਰਗੀ ਹੋਰ ਮਿਲੀ ਨਾ ਦਰ ਦਰ ਮਿੱਟੀ ਛਾਣੀ।

ਲੋਕ ਗੀਤ ਟੱਪੇ ਤੇ ਮਾਹੀਏ ਬੈਂਤ ਕਬਿੱਤ ਅੱਮੁਲੇ।
ਰੂਹਾਂ ਵੱਜਦ ਵਿੱਚ ਲਿਆਉਂਦੇ ਬੋਲ ਮੋਤੀਆਂ ਤੁੱਲੇ।
ਘੋੜੀ ਸਿੱਠਣੀ ਅਤੇ ਸੁਹਾਗਾਂ ਮਸਤੀ ਕੀਤੀ ਸਸਤੀ।
ਰੂਹਾਂ ਅੰਦਰ ਵੱਸਦੇ ਰਸ ਰਸ ਵਾਰਸ ਬਾਹੂ ਬੁੱਲ੍ਹੇ।

ਅਨਹਦ ਨਾਦ ਅਨੋਖਾ ਇਹਦਾ ਰੂਹ ਕਰਦਾ ਹਰ ਤਾਜੀ।
ਰੱਬੀ ਬਾਣੀ ਅਮ੍ਰਿਤ ਬਰਸੇ ਸੁਣ ਹੋਵਣ ਮਨ ਰਾਜੀ।
ਨਾਨਕ ਸ਼ੇਖ ਫਰੀਦਾ ਇਸ ਦੇ ਐਸੇ ਨਕਸ਼ ਨਿਖਾਰੇ।
ਨੂਰ ਇਲਾਹੀ ਬਣ ਕੇ ਹਰ ਇੱਕ ਮਸਤਕ ਵਿੱਚ ਬਿਰਾਜੀ।

ਪਰ ਅਫਸੋਸ ਕਿ ਇਸ ਦੇ ਪੁੱਤਰਾਂ ਰਾਣੀ ਕੀਤੀ ਗੋਲੀ।
ਮੇਮ ਵਲੈਤੀ ਪਿੱਛੇ ਲੱਗ ਕੇ ਮਾਂ ਘੱਟੇ ਵਿੱਚ ਰੋਲੀ।
ਆਉ ਇਹਨੂੰ ਪੱਟ ਪਹਿਨਾਈਏ ਗਲੋਂ ਲੁਹਾ ਕੇ ਲੀਰਾਂ।
ਬਾਜਵਿਆ ਮੁੜ ਤਖਤ ਬਹਾਈਏ ਇਹ ਸੋਹਣੀ ਮਾਂ ਬੋਲੀ।

ਮੋਬਾ: 9416734506 ■

# ਪੰਜਾਬੀ ਨਾਲ ਧੱਕਾ
# ਡਾ. ਤੇਜਵੰਤ ਮਾਨ ਨਾਲ ਹੋਇਆ ਦੁਰਵਿਵਹਾਰ

ਪਟਿਆਲਾ: ਭਾਸ਼ਾ ਵਿਭਾਗ ਪੰਜਾਬ ਵੱਲੋਂ ਪਟਿਆਲਾ 'ਚ ਹਿੰਦੀ ਭਾਸ਼ਾ ਦਿਵਸ ਬਾਰੇ ਕਰਵਾਏ ਸਮਾਗਮ ਦੌਰਾਨ ਸ਼੍ਰੋਮਣੀ ਸਾਹਿਤਕਾਰ ਡਾ. ਤੇਜਵੰਤ ਮਾਨ ਨਾਲ ਹੋਏ ਦੁਰਵਿਹਾਰ ਦਾ ਕੇਂਦਰੀ ਪੰਜਾਬੀ ਲੇਖਕ ਸਭਾ ਸੇਖੋਂ ਨੇ ਗੰਭੀਰ ਨੋਟਿਸ ਲਿਆ ਹੈ ਅਤੇ ਪੰਜਾਬ ਸਰਕਾਰ ਤੋਂ ਇਸ ਘਟਨਾ ਦੀ ਉਚ ਪੱਧਰੀ ਜਾਂਚ ਦੀ ਮੰਗ ਕੀਤੀ ਹੈ। ਸਭਾ ਨੇ ਆਰਐੱਸਐੱਸ ਦੇ ਹਿੰਦੀ-ਹਿੰਦੂ-ਹਿੰਦੁਸਤਾਨ ਦੇ ਸਿਧਾਂਤ ਨੂੰ ਪੰਜਾਬ 'ਚੋਂ ਤੁਰੰਤ ਰੋਕਣ, ਸਰਕਾਰੀ ਅਦਾਰਿਆਂ, ਵਿਦਿਅਕ ਸੰਸਥਾਵਾਂ, ਯੂਨੀਵਰਸਿਟੀਆਂ ਅਤੇ ਸਭਿਆਚਾਰਕ ਅਦਾਰਿਆਂ ਵਿਚ ਅਜਿਹੀ ਫਿਰਕੂ ਸੋਚ ਦੀ ਘੁਸਪੈਠ ਬਾਰੇ ਸਖ਼ਤ ਨੀਤੀ ਅਪਨਾਉਣ ਦੀ ਮੰਗ ਕਰਦਿਆਂ ਚਿਤਾਵਨੀ ਦਿੱਤੀ ਹੈ ਕਿ ਪੰਜਾਬੀ ਭਾਸ਼ਾ ਦੀ ਤੌਹੀਨ ਬਰਦਾਸ਼ਤ ਨਹੀਂ ਕੀਤੀ ਜਾਵੇਗੀ। ਸ਼੍ਰੋਮਣੀ ਸਾਹਿਤਕਾਰ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਸੇਖੋਂ ਦੇ ਪ੍ਰਧਾਨ ਡਾ. ਤੇਜਵੰਤ ਮਾਨ ਨੇ ਸੰਗਰੂਰ 'ਚ ਵਿਸ਼ੇਸ਼ ਗੱਲਬਾਤ ਦੌਰਾਨ ਕਿਹਾ ਕਿ ਭਾਸ਼ਾ ਵਿਭਾਗ ਪੰਜਾਬ ਵੱਲੋਂ 13 ਸਤੰਬਰ ਨੂੰ ਹਿੰਦੀ ਭਾਸ਼ਾ ਦਿਵਸ ਬਾਰੇ ਪਟਿਆਲਾ 'ਚ ਸਮਾਗਮ ਕਰਵਾਇਆ ਗਿਆ, ਜਿਸ ਦੀ ਪ੍ਰਧਾਨਗੀ ਡਾ. ਹੁਕਮ ਚੰਦ ਰਾਜਪਾਲ ਵੱਲੋਂ ਕੀਤੀ ਗਈ। ਉਨ੍ਹਾਂ ਕਿਹਾ ਕਿ ਸਮਾਗਮ ਵਿਚ ਹਿੰਦੀ-ਹਿੰਦੂ-ਹਿੰਦੁਸਤਾਨ ਦੇ ਏਜੰਡੇ ਨੂੰ ਲਾਗੂ ਕਰਨ ਲਈ ਪੰਜਾਬੀ ਭਾਸ਼ਾ ਨੂੰ ਕਥਿਤ ਗਾਲੀ-ਗਲੋਚ ਅਤੇ ਝਗੜਾਲੂ ਭਾਸ਼ਾ ਵਜੋਂ ਪੇਸ਼ ਕੀਤਾ ਗਿਆ, ਜਿਸ ਦਾ ਕੇਂਦਰੀ ਪੰਜਾਬੀ ਲੇਖਕ ਸਭਾ ਸੇਖੋਂ ਵੱਲੋਂ ਗੰਭੀਰ ਨੋਟਿਸ ਲਿਆ ਗਿਆ। ਡਾ. ਮਾਨ ਨੇ ਦੱਸਿਆ ਕਿ ਉਨ੍ਹਾਂ ਆਪਣੇ ਭਾਸ਼ਨ ਦੌਰਾਨ ਇਸ ਦਾ ਜ਼ੋਰਦਾਰ ਖੰਡਨ ਕਰਦਿਆਂ ਕਿਹਾ ਕਿ ਹਰ ਭਾਸ਼ਾ ਦਾ ਆਪਣਾ ਰੰਗ ਮੁਹਾਵਰਾ ਹੁੰਦਾ ਹੈ, ਜਿਸ ਪੰਜਾਬੀ ਭਾਸ਼ਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੀ ਮਹਾਨ ਰਚਨਾ ਹੋਈ ਹੋਵੇ, ਵਾਰਸ ਸ਼ਾਹ ਦੀ ਹੀਰ ਵਰਗੀ ਸਭਿਆਚਾਰਕ ਕਿੱਸਾਕਾਰੀ ਹੋਈ ਹੋਵੇ, ਸ਼ਾਹ ਹੁਸੈਨ, ਬੁੱਲ੍ਹੇਸ਼ਾਹ ਵਰਗੀ ਸੂਫੀਆਨਾ ਸ਼ਾਇਰੀ ਹੋਈ ਹੋਵੇ, ਉਹ ਭਾਸ਼ਾ ਕਿਸ ਤਰ੍ਹਾਂ ਗਾਲ੍ਹੀ ਗਲੋਚ ਦੀ ਭਾਸ਼ਾ ਕਹੀ ਜਾ ਸਕਦੀ ਹੈ। ਡਾ. ਮਾਨ ਨੇ ਕਿਹਾ ਕਿ ਉਨ੍ਹਾਂ ਹਿੰਦੀ ਭਾਸ਼ਾ ਦੇ ਹੱਕ 'ਚ ਬੋਲਦਿਆਂ ਕਿਹਾ ਕਿ ਹਿੰਦੀ ਭਾਸ਼ਾ ਨੂੰ ਔਖੀ ਨਾ ਬਣਾਓ, ਲੋਕਾਂ ਦੀ ਭਾਸ਼ਾ ਬਣਾਓ, ਇਸ ਭਾਸ਼ਾ ਨੂੰ ਲੋਕ ਬੋਲੀ ਵਿਚ ਤਬਦੀਲ ਕਰੋ ਤਾਂ ਹੀ ਇਸ ਦਾ ਵਿਕਾਸ ਹੋਵੇਗਾ। ਉਨ੍ਹਾਂ ਹਿੰਦੀ ਭਾਸ਼ਾ ਦੇ ਵਿਕਾਸ ਲਈ ਇਸਦੇ ਲੋਕ-ਭਾਸ਼ਾਈ ਸਰੂਪ ਨੂੰ ਉਜਾਗਰ ਕਰਨ 'ਤੇ ਵੀ ਜ਼ੋਰ ਦਿੱਤਾ



ਗਿਆ। ਡਾ. ਮਾਨ ਨੇ ਦੱਸਿਆ ਕਿ ਉਹ ਸਮਾਗਮ 'ਚ ਪੰਜਾਬੀ ਨੂੰ ਝਗੜਾਲੂ ਭਾਸ਼ਾ ਦੱਸਣ ਵਾਲੇ ਪਰਚੇ ਬਾਰੇ ਆਪਣੀ ਗੱਲ ਸ਼ੁਰੂ ਹੀ ਕਰਨ ਲੱਗੇ ਸਨ ਤਾਂ ਕੁਝ ਆਰਐੱਸਐੱਸ ਹਮਾਇਤੀਆਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਭਾਸ਼ਾ ਵਿਭਾਗ ਦੇ ਪ੍ਰਬੰਧਕਾਂ ਨੇ ਉਨ੍ਹਾਂ ਨੂੰ ਬੋਲਣ ਤੋਂ ਰੋਕਣ ਲਈ ਮਾਈਕ ਹੀ ਬੰਦ ਕਰ ਦਿੱਤਾ ਅਤੇ ਉਨ੍ਹਾਂ ਦੀ ਗੱਲ ਪੂਰੀ ਹੀ ਨਹੀਂ ਕਰਨ ਦਿੱਤੀ। ਡਾ. ਮਾਨ ਨੇ ਕਿਹਾ ਕਿ ਉਹ ਬਗੈਰ ਮਾਈਕ ਤੋਂ ਹੀ ਆਪਣਾ ਭਾਸ਼ਨ ਦਿੰਦੇ ਰਹੇ। ਉਨ੍ਹਾਂ ਦੱਸਿਆ ਕਿ ਜਦੋਂ ਵਿਰੋਧ ਕਰਨ ਵਾਲੇ ਸਟੇਜ ਵੱਲ ਵਧਣ ਲੱਗੇ ਤਾਂ ਉਹ ਸਟੇਜ ਤੋਂ ਉਤਰ ਕੇ ਹੇਠਾਂ ਬੈਠ ਗਏ। ਡਾ. ਮਾਨ ਨੇ ਦੋਸ਼ ਲਾਇਆ ਕਿ ਸਟੇਜ 'ਤੇ ਮੌਜੂਦ ਸਮਾਗਮ ਦੇ ਪ੍ਰਮੁੱਖ ਵਿਅਕਤੀ ਨੇ ਤਾਂ ਧਮਕੀ ਦੇ ਦਿੱਤੀ ਕਿ "ਦੋ ਸਾਲ ਰੁਕੋ ਫੇਰ ਦੱਸਾਂਗੇ ਕਿ ਹਿੰਦੀ ਕੀ ਹੈ"। ਡਾ. ਮਾਨ ਨੇ ਕਿਹਾ ਕਿ ਸਮਾਗਮ ਦੌਰਾਨ ਉਨ੍ਹਾਂ ਨੇ ਭਾਸ਼ਾ ਵਿਭਾਗ ਵੱਲੋਂ ਦਿੱਤਾ ਜਾਣ ਵਾਲਾ ਸਨਮਾਨ ਲੈਣ ਤੋਂ ਇਨਕਾਰ ਕਰ ਦਿੱਤਾ। ਜਿਥੇ ਉਨ੍ਹਾਂ ਨੂੰ ਬੋਲਣ ਦੀ ਇਜ਼ਾਜਤ ਨਹੀਂ, ਉਥੇ ਉਹ ਸਨਮਾਨ ਨਹੀਂ ਲੈਣਗੇ।

ਕੇਂਦਰੀ ਪੰਜਾਬੀ ਲੇਖਕ ਸਭਾ ਸੇਖੋਂ ਦੇ ਸਕੱਤਰ/ਬੁਲਾਰੇ ਡਾ. ਭਗਵੰਤ ਸਿੰਘ ਅਤੇ ਜਨਰਲ ਸਕੱਤਰ ਪਵਨ ਹਰਚੰਦਪੁਰੀ ਨੇ ਡਾ. ਤੇਜਵੰਤ ਮਾਨ ਨਾਲ ਹੋਏ ਦੁਰਵਿਹਾਰ ਨੂੰ ਮੰਦਭਾਗਾ ਕਰਾਰ ਦਿੰਦਿਆਂ ਪੰਜਾਬ ਸਰਕਾਰ ਤੋਂ ਘਟਨਾ ਦੀ ਉਚ ਪੱਧਰੀ ਜਾਂਚ ਕਰਾਉਣ ਦੀ ਮੰਗ ਕੀਤੀ ਹੈ। ਸਭਾ ਨੇ ਆਰਐੱਸਐੱਸ ਦੇ ਹਿੰਦੀ-ਹਿੰਦੂ-ਹਿੰਦੁਸਤਾਨ ਦੇ ਪ੍ਰਚਾਰ ਪ੍ਰਸਾਰ ਨੂੰ ਤੁਰੰਤ ਰੋਕਣ ਅਤੇ ਸਰਕਾਰੀ ਅਦਾਰਿਆਂ, ਵਿਦਿਅਕ ਸੰਸਥਾਵਾਂ, ਯੂਨੀਵਰਸਿਟੀਆਂ ਆਦਿ ਵਿਚ ਅਜਿਹੀ ਫਿਰਕੂ ਸੋਚ ਦੀ ਘੁਸਪੈਠ ਬਾਰੇ ਸਖਤ ਨੀਤੀ ਅਪਨਾਉਣ ਦੀ ਮੰਗ ਕੀਤੀ ਹੈ।

## ਆਰਐੱਸਐੱਸ ਦੇ ਭਾਸ਼ਾ ਸਬੰਧੀ ਏਜੰਡੇ ਦਾ ਵਿਰੋਧ

ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਆਰਐੱਸਐੱਸ ਦੇ ਭਾਸ਼ਾ ਸਬੰਧੀ ਲੁਕਵੇਂ ਏਜੰਡੇ ਖ਼ਿਲਾਫ਼ ਖੁੱਲ੍ਹ ਕੇ ਨਿੱਤਰ ਆਈ ਹੈ। ਅਜਿਹੇ ਸਿਲਸਿਲੇ 'ਚ 'ਪੰਜਾਬੀ ਭਾਸ਼ਾ ਅਤੇ ਪੰਜਾਬੀ ਕੌਮ ਬਚਾਓ' ਦੇ ਨਾਅਰੇ ਹੇਠ ਜਥੇਬੰਦੀ ਵੱਲੋਂ ਪੰਜਾਬ, ਹਰਿਆਣਾ ਅਤੇ ਦਿੱਲੀ 'ਚ ਸੱਤ ਕਾਨਫਰੰਸਾਂ ਕਰਨ ਦਾ ਐਲਾਨ ਕੀਤਾ ਗਿਆ।ਸਭਾ ਦੇ ਸਕੱਤਰ ਤੇ ਬੁਲਾਰੇ ਡਾ. ਭਗਵੰਤ ਸਿੰਘ ਨੇ ਜਾਰੀ ਕੀਤੇ ਬਿਆਨ ਵਿਚ ਆਖਿਆ ਹੈ ਕਿ ਸਭਾ ਦਾ ਮੰਨਣਾ ਹੈ ਕਿ ਭਾਰਤ ਦੇ ਸੰਘੀ ਢਾਂਚੇ ਅਤੇ ਬਹੁ-ਰਾਸ਼ਟਰੀ, ਬਹੁ-ਭਾਸ਼ੀ ਅਤੇ ਬਹੁ-ਸੱਭਿਆਚਾਰੀ ਸਰੂਪ ਨੂੰ ਬਚਾਉਣ ਲਈ ਜ਼ਰੂਰੀ ਹੈ ਕਿ ਆਰਐੱਸਐੱਸ ਦੀ ਤਾਨਾਸ਼ਾਹ ਸੋਚ ਨੂੰ ਨਕਾਰਨ ਲਈ ਜਾਗਰੂਕਤਾ ਪੈਦਾ ਕੀਤੀ ਜਾਵੇ। ਅਜਿਹੇ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ ਪ੍ਰਧਾਨ ਡਾ. ਤੇਜਵੰਤ ਮਾਨ ਨੇ ਅਪੀਲ ਕੀਤੀ ਕਿ ਪੰਜਾਬ ਦੇ ਲੋਕ ਇਸ ਵਿਰੋਧ ਦੀ ਅਗਵਾਈ ਕਰਨ। ਸ੍ਰੀ ਮਾਨ ਨੇ ਕਿਹਾ ਕਿ ਬਰਨਾਲਾ, ਪਟਿਆਲਾ, ਗੜ੍ਹਸ਼ੰਕਰ, ਅੰਮ੍ਰਿਤਸਰ, ਜ਼ੀਰਾ, ਸਿਰਸਾ ਅਤੇ ਦਿੱਲੀ ਵਿੱਚ ਹੋ ਰਹੀਆਂ ਇਨ੍ਹਾਂ ਕਾਨਫਰੰਸਾਂ ਦਾ ਮੁੱਖ ਏਜੰਡਾ ਭਾਰਤ ਦੇ ਫੈਡਰਲ ਢਾਂਚੇ ਵਿੱਚ ਆਰਐੱਸਐਸ ਦੇ ਸਿਧਾਂਤ ਅਨੁਸਾਰ ਖੇਤਰੀ ਭਾਸ਼ਾਵਾਂ ਅਤੇ ਸੱਭਿਆਚਾਰਾਂ ਨੂੰ ਖ਼ਤਮ ਕਰਨ ਦੀ ਸਾਜ਼ਿਸ਼ ਨੂੰ ਬੇਪਰਦ ਕਰਨਾ ਅਤੇ ਪੰਜਾਬੀ ਭਾਸ਼ਾ ਨੂੰ ਬਚਾਉਣਾ ਹੋਵੇਗਾ। ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਆਪਣੇ ਨਾਲ ਸਬੰਧਤ 120 ਸਭਾਵਾਂ ਦੇ ਸਹਿਯੋਗ ਨਾਲ ਅੰਦੋਲਨ ਸ਼ੁਰੂ ਕਰਨ ਦਾ ਪ੍ਰੋਗਰਾਮ ਉਲੀਕੇਗੀ।■

-ਮਨਮੋਹਨ ਸਿੰਘ ਬੀ.ਏ.ਬੀ.ਟੀ.

# ਬੋਲੀ, ਸਭਿਆਚਾਰ ਤੇ ਕੌਮੀ ਉਨਤੀ-(1958)

(ਨਾਮਧਾਰੀ ਸਮਾਜ ਦੇ ਉਘੇ ਵਿਦਵਾਨ ਸਾਡੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਸਾਡੇ ਵੱਡੇ ਭਾਈ ਐਸ.ਐਸ. ਮਨਧੀਰ ਜੀ ਦੇ ਸੰਪਾਦਨ ਹੇਠ 1958 ਨੂੰ ਪ੍ਰਕਾਸ਼ਤ ਹੋਏ ਸਪਤਾਹਿਕ 'ਨਵਾਂ ਹਿੰਦੁਸਤਾਨ' ਵਿਚ ਸ੍ਰ. ਮਨਮੋਹਨ ਸਿੰਘ ਬੀ.ਏ.ਬੀ.ਟੀ. ਦੇ ਨਾਮ ਹੇਠ ਛਪਿਆ ਇਹ ਲੇਖ ਅੱਜ ਦੇ ਸੰਦਰਭ ਵਿਚ ਵੀ ਬੜਾ ਹੀ ਤਾਜਾ ਅਤੇ ਢੁਕਵਾਂ ਲੱਗਿਆ ਹੈ। ਅਸੀਂ 'ਨਵਾਂ ਹਿੰਦੁਸਤਾਨ' ਦੇ ਲੜੀ ਰੂਪ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਲਈ ਉਸ ਲੇਖ ਨੂੰ ਹੂ-ਬਹੂ ਪੇਸ਼ ਕਰਨ ਦੀ ਖੁਸੀ ਲੈ ਰਹੇ ਹਾਂ। – ਸੰਪਾਦਕ )

ਭਾਰਤ ਵਿਚ ਬੋਲੀਆਂ ਤੇ ਸਭਿਆਚਾਰ ਦੇ ਸਵਾਲ ਉੱਤੇ ਬੜੀ ਖਿੱਚੋਤਾਨ ਚਲੀ ਆ ਰਹੀ ਹੈ ਇਕ ਪਾਸੇ ਉਹ ਹਨ ਜੋ ਕਹਿੰਦੇ ਹਨ ਕਿ ਭਾਰਤ ਦੇ ਅੱਡ ਅੱਡ ਇਲਾਕਿਆਂ ਵਿੱਚ ਬੋਲੀਆਂ ਜਾਂਦੀਆਂ, ਬੋਲੀਆਂ ਦੀ ਕੋਈ ਖਾਸ ਮਹੱਤਤਾ ਨਹੀਂ ਅਤੇ ਸਾਰੇ ਭਾਰਤ ਵਿੱਚ ਇੱਕੋ ਬੋਲੀ (ਹਿੰਦੀ) ਹੀ ਹੋਣੀ ਚਾਹੀਦੀ ਹੈ, ਉਹ ਵਖੋ ਵੱਖ ਇਲਾਕਿਆਂ ਦੇ ਵਖੋ ਵੱਖ ਸਭਿਆਚਾਰ ਤੇ ਬੋਲੀ ਨੂੰ ਅੱਖੋਂ ਉਹਲੇ ਕਰਦਿਆਂ ਹੋਇਆਂ ਇੱਕ-ਸਭਿਆਚਾਰ ਤੇ ਇੱਕ ਬੋਲੀ ਵਾਲੇ ਅਖੰਡ-ਭਾਰਤ ਦਾ ਸੁਪਨਾ ਲੈ ਰਹੇ ਹਨ। ਦੂਜੇ ਪਾਸੇ ਸਾਇੰਟਿਫਿੱਕ ਨੁਕਤਾ-ਨਿਗਾਹ ਤੋਂ ਸੋਚਣ ਵਾਲੇ ਸਭ ਇਲਾਕਿਆਂ ਦੇ ਲੋਕਾਂ ਦੀਆਂ ਮਾਤ-ਭਾਸ਼ਾਵਾਂ ਤੇ ਉਹਨਾਂ ਦੇ ਅਪਣੇ ਅਪਣੇ ਸਭਿਆਚਾਰ ਦੀ ਬ੍ਰਾਬਰ ਤਰੱਕੀ ਨੂੰ ਭਾਰਤ ਦੀ ਅਖੰਡਤਾ ਲਈ ਜ਼ਰੂਰੀ ਸ਼ਰਤ ਸਮਝਦੇ ਹਨ। ਇਹ ਕਹਿੰਦੇ ਹਨ ਕਿ ਭਾਰਤ ਬਹੁ-ਕੌਮੀਂ ਦੇਸ਼ ਹੈ ਇਥੇ ਕਈ ਕੌਮਾਂ ਵਸਦੀਆਂ ਹਨ-ਬੰਗਾਲੀ, ਮਦਰਾਸੀ, ਮਰਾਠੀ, ਪੰਜਾਬੀ ਗੁਜਰਾਤੀ, ਆਸਾਮੀਂ, ਕਸ਼ਮੀਰੀ ਆਦਿ ਜਿਨ੍ਹਾਂ ਦਾ ਆਪਣਾ ਆਪਣਾ ਸਭਿਆਚਾਰ ਹੈ ਜੋ ਉਨ੍ਹਾਂ ਦੀ ਆਪਣੀ ਬੋਲੀ ਰਾਹੀਂ ਪ੍ਰਗਟ ਹੁੰਦਾ ਹੈ। ਅਸੀਂ ਇਸ ਸਵਾਲ ਦਾ ਇਤਿਹਾਸਕ ਤੌਰ ਤੇ ਨਿਰਣਾ ਕਰਕੇ ਨਤੀਜੇ ਤੇ ਪੁੱਜਣ ਦਾ ਯਤਨ ਕਰਾਂਗੇ।

ਦੁਨੀਆਂ ਦੀ ਹਰ ਸ਼ੈ ਵਿਕਾਸ ਕਰਦੀ ਰਹਿੰਦੀ ਹੈ। ਚੀਜ਼ਾਂ ਤੇ ਵਿਚਾਰ ਜਿਸ ਤਰ੍ਹਾਂ ਅੱਜ ਦਿਸਦੇ ਹਨ ਸਦਾ ਇਸੇ ਹਾਲਤ ਵਿਚ ਹੀ ਨਹੀਂ ਸਨ। ਹਰ ਚੀਜ਼, ਵਿਚਾਰ ਤੇ ਖਿਆਲ ਦਾ ਇਤਿਹਾਸ ਹੈ। ਕਿਸੇ ਸ਼ੈ ਜਾਂ ਵਿਚਾਰ ਧਾਰਾ ਨੂੰ ਸਮਝਣ ਵਾਸਤੇ ਉਸਦੇ ਮੁੱਢ ਤੇ ਵਿਕਾਸ ਨੂੰ ਜਾਨਣਾ ਜ਼ਰੂਰੀ ਹੈ। ਸਮਾਜ ਦੀ ਉੱਨਤੀ ਸਭਿਆਚਾਰ ਤੇ ਬੋਲੀ ਦਾ ਆਪੋ ਵਿੱਚ ਬੜਾ ਡੂੰਘਾ ਸਬੰਧ ਹੈ। ਵਿਕਾਸ ਦੇ ਸਿਧਾਂਤ ਅਨੁਸਾਰ ਪਸ਼ੂਆਂ ਦੇ ਵਿਕਾਸ ਤੋਂ ਮਨੁੱਖ ਬਣਿਆ ਹੈ। ਸਮਾਜ ਦੇ ਮੁੱਢ ਤੇ ਵਿਕਾਸ ਦੀ ਸਾਇੰਸ (Sociology) ਦਸਦੀ ਹੈ। ਕਿ ਮਨੁੱਖੀ ਸਮਾਜ ਦੇ ਇਤਿਹਾਸ ਨੂੰ ((1) Savagery, (2) Barbrism, (3) Civilization ਤਿੰਨ ਵੱਡੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ ਅਤੇ ਤਿੰਨਾਂ ਹੀ ਭਾਗਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਪਹਿਲੋਂ ਮਨੁੱਖ ਬਿਲਕੁਲ ਗੂੰਗਾ ਹੁੰਦਾ ਸੀ ਜਿਵੇਂ ਪਸ਼ੂ ਹਨ। ਬੋਲੀ ਹੌਲੀ ਹੌਲੀ ਮਨੁੱਖਾਂ ਦੇ ਮੇਲ ਜੋਲ ਨਾਲ ਪੈਦਾ ਹੋਈ। ਮਨੁੱਖ ਦੀ ਆਰਥੱਕ ਉੱਨਤੀ ਸਭਿਆਚਾਰ ਤੇ ਬੋਲੀ ਦਾ ਇਕ ਦੂਜੇ ਉਤੇ ਬਹੁਤ ਪ੍ਰਭਾਵ ਪਿਆ ਹੈ।

ਇਤਿਹਾਸ ਤੋਂ ਪਹਿਲੋਂ ਦੇ ਸਮੇਂ (Prehistorieage) ਤੋਂ ਪੱਥਰ ਤੇ ਧਾਤ ਦੇ ਜ਼ਮਾਨੇ ਵਿੱਚ ਮਨੁੱਖ ਦੀ ਉਨੱਤੀ ਦੇ ਤਿੰਨ ਮੁਖ-ਕਾਰਨ ਸਮਝੇ ਜਾ ਸਕਦੇ ਹਨ। 1. ਮਨੁੱਖ ਪਸ਼ੂ ਜੀਵਨ ਤੋਂ ਮੁਕਤ ਇਸ ਕਰਕੇ ਹੋਇਆ ਕਿ ਇਸਨੇ ਹੌਲੀ ਹੌਲੀ ਹੱਥ ਦੀ ਵਰਤੋਂ ਕਰਨੀ ਸਿੱਖ ਲਈ ਸੀ। ਪਹਿਲੋਂ ਮਨੁੱਖ ਪਸ਼ੂ ਹੀ ਸੀ ਅਤੇ ਹੱਥਾਂ ਪੈਰਾਂ ਦੀ ਵਰਤੋਂ ਇਓਂ ਨਹੀਂ ਸੀ ਕਰ ਸਕਦਾ ਜਿਵੇਂ ਹੁਣ ਕਰਦਾ ਹੈ। ਡਾਰਵਿਨ ਤੇ ਸਪੈਂਸਰ ਦੇ ਕਹਿਣ ਅਨੁਸਾਰ ਪਸ਼ੂ-ਦੁਨੀਆਂ ਵਿਕਾਸ਼ ਕਰਦੀ ਗਈ ਅਤੇ ਇਕ ਸਮੇਂ ਇਹ ਵਿਕਾਸ ਮਨੁੱਖ ਬਣਨ ਨਾਲ ਸੰਪੂਰਨ ਹੋਇਆ। ਪਰਸਿਧ ਫਿਲਾਸਫਰ ਹੀਗਲ ਤੇ ਮਾਰਕਸ ਵੀ ਇਸ ਨਾਲ ਸਹਿਮਤ ਹਨ। ਬੰਦਾ ਪਸ਼ੂਆਂ ਵਾਂਗ ਹੀ ਰਹਿੰਦਾ ਸੀ ਤੇ ਮਾਸ ਆਹਾਰੀ ਜੀਵ ਸੀ। ਹਜ਼ਾਰਾਂ ਸਾਲਾਂ ਵਿਚ ਇਸ ਨੇ ਹਥ ਦੀ ਵਰਤੋਂ ਸਿਖੀ (ਬੱਚਾ ਵੀ ਹਥਾਂ ਪੈਰਾਂ ਦੀ ਵਰਤੋਂ ਕਰਨੀ ਹੌਲੀ ਹੌਲੀ ਸਿਖਦਾ ਹੈ ਕੋਈ ਚੀਜ਼ ਫੜਨੀ, ਕਲਮ ਫੜਨੀ, ਲਿਖਣਾ ਸਿਖਣ ਵਾਸਤੇ ਹੱਥਾਂ ਬਾਹਵਾਂ ਦੇ ਪਠਿਆਂ ਦਾ ਵਿਕਾਸ ਹੋਣਾ ਜ਼ਰੂਰੀ ਹੁੰਦਾ ਹੈ) ਆਦਮੀ ਪਹਿਲੋਂ ਬਾਹਵਾਂ ਦੇ ਕਲਾਵਿਆਂ ਵਿਚ ਚੀਜ਼ਾਂ ਫੜਨੀਆਂ ਫੇਰ ਮੋਟੀਆਂ-ਮੋਟੀਆਂ ਚੀਜ਼ਾਂ ਫੇਰ ਪਤਲੀਆਂ ਤੇ ਫੇਰ ਸੂਈ ਫੜਨੀ ਸਿੱਖ ਸਕਿਆਂ। ਹਥ ਦੀ ਵਰਤੋਂ ਕਰ ਕੇ ਇਸ ਨੇ ਸ਼ਿਕਾਰ ਕਰਨਾ ਸਿਖਿਆ। ਪਹਿਲੋਂ ਲਕੜੀ ਦੇ ਹਥਿਆਰ, ਫੇਰ ਪੱਥਰ ਦੇ ਹਥਿਆਰ ਬਣਾ ਕੇ ਰਹਿਣ ਸਹਿਣ ਦੇ ਵਸੀਲੇ ਪੈਦਾ ਕਰ ਸਕਿਆਂ। ਕਿਸੇ ਇਲਾਕੇ ਵਿਚ ਘਾਹ ਜ਼ਿਆਦਾ ਮਿਲਦਾ ਸੀ, ਕਿਤੇ ਮਿਟੀ ਚੰਗੀ ਸੀ ਤੇ ਕਿਧਰੇ ਪਥਰ ਚੰਗਾ ਮਿਲਦਾ ਸੀ ਕਿਸੇ ਥਾਂ ਦਾ ਪੌਣ ਪਾਣੀ ਬਹੁਤ ਚੰਗਾ ਸੀ। ਇਸ ਤਰ੍ਹਾਂ ਭੂਗੋਲਿਕ ਕਾਰਨਾ ਨੇ ਮਨੁੱਖ ਦੀ ਤਰਕੀ ਉਤੇ ਡੂੰਘਾ ਪ੍ਰਭਾਵ ਪਾਇਆ। ਭੂਗੋਲਿਕ ਵਾਤਾਵਰਨ ਦੂਜਾਂ ਕਰਾਨ ਸੀ।

ਤੀਜਾ ਕਾਰਨ ਬੋਲੀ ਸੀ। ਮਨੁੱਖ ਦੀ ਉਨਤੀ ਇਸ ਗਲ ਤੇ ਨਿਰਭਰ ਹੈ ਕਿ ਇਸ ਨੂੰ ਕਮਾ ਕੇ ਖਾਣਾ ਪੈਂਦਾ ਰਿਹਾ ਹੈ। ਪਹਿਲੋਂ ਪਹਿਲੋਂ ਸ਼ਿਕਾਰ ਮਾਰਨੇ ਪੈਂਦੇ ਸਨ। (ਅਨਾਜ ਤਾਂ ਬਹੁਤ ਦੇਰ ਬਾਅਦ ਪੈਦਾ ਕੀਤਾ ਗਿਆ ਸੀ) ਇਕੱਲਾ ਇਕੱਲਾ ਮਨੁੱਖ ਸ਼ਿਕਾਰ ਨਹੀਂ ਸੀ ਮਾਰ ਸਕਦਾ ਸੋ ਇਸ ਨੂੰ ਮਿਲ ਕੇ ਰਹਿਣਾ ਪੈਂਦਾ ਸੀ। ਇਕਠੇ ਮਿਲ ਕੇ ਰਹਿਣ ਤੇ ਆਪੋ ਵਿਚ ਮੇਲ ਜੋਲ ਵਾਸਤੇ ਇਕ ਦੂਜੇ ਕੋਲ ਆਪਾ ਪ੍ਰਗਟਾਉਣਾਂ ਜ਼ਰੂਰੀ ਸੀ ਅਤੇ ਪਹਿਲਾਂ ਗੂੰਗਿਆਂ ਵਾਂਗ ਹਥਾਂ ਦੇ ਇਸ਼ਾਰਿਆਂ ਤੇ ਮੂੰਹ ਨਾਲ "ਊ, ਐਂ, ਔਂ, ਕਰ ਕੇ ਆਪਣਾ ਮਨੋਰਥ ਪਰਗਟ ਕੀਤਾ ਜਾਂਦਾ ਸੀ। (ਜਿਵੇਂ ਬੱਚਾ ਕਰਦਾ ਹੈ)। ਫੇਰ ਇਸ਼ਾਰਿਆਂ ਨਾਲ ਸ਼ਕਲਾਂ ਤੇ ਮੂਰਤਾਂ ਰਾਹੀਂ ਇਕ ਆਦਮੀ ਦੂਜੇ ਨੂੰ ਅਪਣੇ ਖਿਆਲ ਤੇ ਮੰਤਵ ਸਮਝਾਉਣ ਲਗ ਪਿਆ। ਯੂਨਾਨ, ਚੀਨ ਤੇ ਭਾਰਤ ਵਿਚ ਪੁਟੇ ਖੰਡਰਾਂ ਵਿਚੋਂ ਅਜੀਬ ਮੂਰਤਾਂ ਤੋਂ ਏਹੋ ਭਾਸਦਾ ਹੈ ਕਿ ਇਹ ਪ੍ਰਾਚੀਨ ਮਨੁੱਖ ਦੀ ਲਿਪੀ ਹੈ ਅਤੇ ਕਈ ਲਿਪੀਆਂ ਬ੍ਰਹਮੀ ਤੇ ਚੀਨੀ ਆਦਿ ਇਹਨਾਂ ਮੂਰਤਾਂ ਤੋਂ ਹੀ ਵਿਕਾਸ਼ ਕਰ ਕੇ ਬਣੀਆਂ ਹਨ। ਕਿਓਂ ਕਿ ਲਿਪੀ ਵੀ ਆਵਾਜ਼ਾਂ ਦਾ ਸੰਕੇਤ ਹੀ ਹੈ ਬੋਲੀ ਦਾ ਪੂਰਨ ਰੂਪ ਬਨਣ ਤੋਂ ਪਹਿਲੋਂ ਹੋ ਸਕਦਾ ਹੈ ਕਿਰਆਵਾਂ ਨਾਲ ਹੀ ਭਾਵ ਪਰਗਟ ਕੀਤੇ ਜਾਂਦੇ ਹੋਣ ਕਿਓਂਕਿ ਕਿਰਆਵਾਂ ਨੂੰ ਹਰਕਤਾਂ ਨਾਲ ਸਬੰਧਤ ਕਰਨਾ ਮਨੋਰਥ ਨੂੰ ਪ੍ਰਗਟ ਕਰਨ ਦਾ ਸੌਖਾ ਢੰਗ ਸੀ ਜਿਵੇਂ ਕੁਟਣ ਮਾਰਨ ਦੀ ਕਿਰਿਆ ਨੂੰ ਇਕ ਹਥ ਨਾਲ ਮੁਕੀ ਮਾਰਨ ਨਾਲ ਸਮਝਾਇਆ ਜਾ ਸਕਦਾ ਹੈ। ਸਪ ਦੀ 'ਫੂੰ, ਫੂੰ, ਨੂੰ ਫੂੰਕਾਰ,' ਡਡੂਆਂ ਦੀ 'ਟਰ, ਟਰ, ਕਾਂ, ਕਾਂ, ਕਰਨ ਤੋਂ ਕਾਂ, ਚੀਂ, ਚੀਂ, ਕਰਨ ਤੋਂ ਚਿੜੀ ਆਦਿ ਦੇ ਸ਼ਬਦ ਬਣ ਗਏ ਜਾਪਦੇ ਹਨ। ਇਸ ਤਰ੍ਹਾਂ ਬੋਲੀ ਆਪੋ ਵਿਚ ਮਿਲ ਕੇ ਰਹਿਣ ਤੋਂ ਪੈਦਾ ਹੋਈ ਤੇ ਹੌਲੀ ਹੌਲੀ ਵਿਕਾਸ ਕਰਦੀ ਗਈ।

ਜਿਓਂ ਜਿਓਂ ਮਨੁੱਖ ਨੇ ਕੁਦਰਤ ਤੇ ਜਿਤ ਪ੍ਰਾਪਤ ਕੀਤੀ ਅਤੇ ਰੋਟੀ ਕਪੜੇ ਮਕਾਨ ਦੇ ਪਕੇ ਤੇ ਚੰਗੇਰੇ ਸਾਧਨ ਪੈਦਾ ਕੀਤੇ ਤਿਓਂ ਤਿਓਂ ਹੀ

ਇਹ ਸਭਿਆਚਾਰ ਤਰਕੀ ਕਰਦਾ ਗਿਆ। ਇਸ ਦੇ ਵਿਚਾਰ ਤਰਕੀ ਕਰਦੇ ਗਏ। ਆਰਥਕ ਤੇ ਸਭਿਆਚਾਰਕ ਉਨਤੀ ਕਰਨ ਲਈ ਮਨੁੱਖਾਂ ਦਾ ਜ਼ਿਆਦਾ ਤੇ ਗੂੜ੍ਹਾ ਮੇਲ ਜੋਲ ਜ਼ਰੂਰ ਸੀ ਜਿਓਂ ਜਿਉਂ ਮੇਲ ਜੋਲ ਵਧਿਆ ਤੇ ਵਿਚਾਰਾਂ ਨੇ ਤਰੱਕੀ ਕੀਤੀ ਤਿਉਂ ਤਿਉਂ ਬੋਲੀ ਤਰੱਕੀ ਕਰਦੀ ਗਈ। ਬੰਦੇ ਦੀ ਸ਼ਬਦਾਵਲੀ ਵਿੱਚ ਵਾਧਾ ਹੁੰਦਾ ਗਿਆ। ਜਦੋਂ ਅੱਗ ਦੀ ਲਭਤ ਅਜੇ ਨਹੀਂ ਸੀ ਹੋਈ ਉਦੋਂ 'ਬਾਲਣ', ਤੱਤਾ, ਬਾਲੋ, ਸਾੜਨਾ, ਲਾਟਾਂ, ਆਦਿ ਸ਼ਬਦ ਹੁੰਦੇ ਹੀ ਨਹੀਂ ਸਨ। ਖੇਤੀ ਬਾੜੀ ਬਾਰੇ ਸ਼ਬਦ ਉਂਦੋਂ ਸਾਰੇ ਹੀ ਹੋਂਦ ਵਿੱਚ ਆਏ ਜਦੋਂ ਮਨੁੱਖ ਖੇਤੀ ਕਰਨੀ ਸਿੱਖੀ। ਬਿਉਪਾਰ ਅਰੰਭ ਹੋਣ ਨਾਲ ਇਸ ਸਬੰਧਤ ਸੈਂਕੜੇ ਸ਼ਬਦ ਬੋਲੀ ਵਿੱਚ ਆ ਗਏ। ਨਵੀਆਂ ਨਵੀਆਂ ਖੋਜਾਂ ਤੇ ਲਭਤਾਂ-ਕਾਢਾਂ ਹੋਣ ਨਾਲ ਨਵੇਂ ਨਵੇਂ ਪੈਦਾਵਾਰੀ ਸਾਧਨ ਤੇ ਹਥਿਆਰ-ਮਸ਼ੀਨਾਂ ਹੋਂਦ ਵਿੱਚ ਆਏ ਜਿਨ੍ਹਾਂ ਕਰਕੇ ਬੰਦੇ ਨੇ ਲੰਮੀਆਂ ਪੁਲਾਂਘਾਂ ਨਾਲ ਆਰਥਕ ਉਨੱਤੀ ਕੀਤੀ ਅਤੇ ਆਰਥਕ ਤਰੱਕੀ ਦੇ ਨਾਲ ਨਾਲ ਸਭਿਆਚਾਰਕ ਤਰੱਕੀ ਵੀ ਹੋਈ। ਬੋਲੀ ਵਿੱਚ ਨਵੀਆਂ ਨਵੀਆਂ ਕਿਰਿਆਵਾਂ ਤੇ ਨਾਂਵ ਬਣਦੇ ਗਏ (ਜਿਵੇਂ ਜਰਮਨ, ਫਰੈਂਚ, ਅੰਗਰੇਜ਼ੀ ਵਿਚ) ਭਾਵੇਂ ਬੋਲੀ ਦਾ ਬੁਨਿਆਦੀ ਢਾਂਚਾ ਨਹੀਂ ਬਦਲਦਾ ਪਰ ਸਾਇੰਸ ਦੀ ਉਨਤੀ ਨਾਲ ਸ਼ਬਦ ਭੰਡਾਰ ਵਿੱਚ ਵਾਧਾ ਹੋਇਆ ਹੈ। ਇਸ ਤਰ੍ਹਾਂ ਬੋਲੀ ਦਾ ਜਨਮ ਮਨੁੱਖ ਦੇ ਆਪੋ ਵਿੱਚ ਮਿਲ ਜੁਲਕੇ ਖਾਣ-ਪੀਣ ਦੇ ਸਾਧਨ ਪੈਦਾ ਕਰਨ ਵਿਚੋਂ ਹੋਇਆ ਅਤੇ ਆਰਥਕ ਤੇ ਸਭਿਆਚਾਰਕ ਤਰੱਕੀ ਦੇ ਨਾਲ ਨਾਲ ਇਸਦਾ ਵਿਕਾਸ ਹੋਇਆ।

ਸ਼ਬਦਾਂ ਦੇ ਤਰਤੀਬ ਨਾਲ ਜੁੜਨ ਨਾਲ ਬੋਲੀ ਬਣਦੀ ਹੈ। ਸ਼ਬਦ ਚੀਜ਼ਾਂ, ਖਿਆਲਾਂ ਤੇ ਭਾਵਾਂ ਦੇ ਚਿੰਨ੍ਹ ਹਨ। ਸ਼ਬਦਾਂ ਰਾਹੀਂ ਚੀਜ਼ਾਂ ਤੇ ਭਾਵਾਂ ਦਾ ਗਿਆਨ ਹੁੰਦਾ ਹੈ। ਸ਼ਬਦਾਂ ਨਾਲ ਹੀ ਅਸੀਂ ਸੋਚਦੇ ਹਾਂ। ਜਦੋਂ ਅਸੀਂ ਸੋਚਦੇ ਹਾਂ ਸਾਡੇ ਦਿਮਾਗ ਵਿਚ ਖਾਸ ਖਾਸ ਸ਼ਬਦ ਆਉਂਦੇ ਹਨ ਜੋ ਖਾਸ ਖਾਸ ਚੀਜ਼ਾਂ ਤੇ ਖਿਆਲਾਂ ਨੂੰ ਸਾਡੇ ਦਿਮਾਗ ਵਿੱਚ ਮੂਰਤੀਮਾਨ ਚਰਦੇ ਹਨ। ਇਨ੍ਹਾਂ ਮੂਰਤੀ ਜਾਂ ਤਸੱਵਰਾਂ (Concept) ਰਾਹੀਂ ਹੀ ਸੋਚਿਆ ਜਾਂਦਾ ਹੈ ਅਤੇ ਸ਼ਬਦਾਂ ਬਿਨਾਂ ਕੋਈ ਮੂਰਤ (Concept) ਸਾਡੇ ਦਿਮਾਗ ਵਿੱਚ ਨਹੀਂ ਆ ਸਕਦੀ। ਸਮੁੰਦਰ, ਪਹਾੜ, ਦੇਸ਼, ਅਜ਼ਾਦੀ, ਮਜ਼ਦੂਰੀ, ਹਲ, ਜੰਗ ਅਮਲ, ਸਰਮਾਇਦਾਰੀ, ਸੋਸ਼ਲਿਜ਼ਮ ਅਦਿ ਸ਼ਬਦ ਖਾਸ ਖਾਸ ਸ਼ੈਆਂ, ਹਾਲਤਾਂ ਤੇ ਸਿਧਾਂਤਾਂ ਦੀਆਂ ਮੂਰਤਾਂ ਅਥਵਾ (Concepts) ਸਾਡੇ ਦਿਮਾਗ ਵਿੱਚ ਲਿਆਉਂਦੇ ਹਨ। ਜਿਤਨੇ ਜ਼ਿਆਦਾ ਸ਼ਬਦ ਸਾਨੂੰ ਆਉਂਦੇ ਹੋਣਗੇ। ਉਤਨੇ ਜ਼ਿਆਦਾ (concepts) ਮੂਰਤਾਂ ਸਾਡੇ ਦਿਮਾਗ ਵਿਚ ਬਨਣ ਗੀਆਂ ਅਤੇ ਅਸੀਂ ਵਧੇਰਾ ਤੇ ਡੂੰਘਾ ਸੋਚ ਸਕਾਂਗੇ। ਜੋ ਜਿਤਨੀ ਜ਼ਿਆਦਾ ਤੇ ਡੂੰਘੇਰੀ ਸਾਨੂੰ ਬੋਲੀ ਆਉਂਦੀ ਹੈ ਉਤਨਾ ਹੀ ਚੰਗੇਰਾ ਤੇ ਡੂੰਗੇਰਾ ਅਸੀਂ ਸੋਚ ਸਕਦੇ ਹਾਂ ਕਿਉਂਕਿ ਸਾਡੀ ਖਿਆਲ ਉਡਾਰੀ ਸਾਡੇ ਗਿਆਨ, ਤਜਰਬੇ ਤੇ ਬੋਲੀ ਉਤੇ ਨਿਰਭਰ ਹੈ।

ਹਰ ਮਨੁੱਖ ਅਪਣੀ ਮਾਤ ਬੋਲੀ ਰਾਹੀਂ ਹੀ ਚੰਗੀ ਤਰ੍ਹਾਂ ਸੋਚ ਸਕਦਾ ਹੈ ਕਿਉਂਕਿ ਇਸਦੇ ਸ਼ਬਦਾਂ ਦੇ ਅਰਥਾਂ ਤੇ ਪਛੋਕੜ ਤੇ ਡੂੰਘਿਆਈ ਨੂੰ ਉਹ ਚੰਗੀ ਤਰ੍ਹਾਂ ਸਮਝਦਾ ਹੈ, ਇਸੇ ਵਾਸਤੇ ਮਾਤ ਬੋਲੀ ਦੀ ਮਹੱਤਤਾ ਨੂੰ ਘਟਾਇਆ ਨਹੀਂ ਜਾ ਸਕਦਾ ਅਤੇ ਮਾਤ ਭਾਸ਼ਾ ਨੂੰ ਚੰਗੀ ਤਰ੍ਹਾਂ ਤੇ ਇਸਦੀ ਪੂਰੀ ਵਰਤੋਂ ਵਿੱਚ ਹੀ ਕਿਸੇ ਕੌਮ ਦੀ ਤਰੱਕੀ ਦਾ ਭੇਦ ਹੈ। ਕਿਸੇ ਕੌਮ ਦਾ ਸਭਿਆਚਾਰਰਕ ਵਿਰਸਾ ਉਸਦੀ ਮਾਤ-ਭਾਸ਼ਾ ਵਿਚ ਸਾਂਭਿਆ ਰਹਿੰਦਾ ਹੈ ਅਤੇ ਅਪਣੀ ਬੋਲੀ ਤੇ ਸਭਿਆਚਾਰ ਨਾਲ ਹੀ ਉਹ ਕੋਮ ਤਰੱਕੀ ਕਰਦੀ ਹੈ। ਬੋਲੀ ਹੀ ਕਿਸੇ ਕੌਮ ਦੇ ਸਭਿਆਚਾਰ ਦੇ ਪ੍ਰਗਟਾਉਣ ਦਾ ਸਾਧਨ ਹੈ। ਮਨੁਖ ਦੇ ਆਪਾ ਪ੍ਰਗਟਾਉਣ ਦੇ ਸਾਧਨ ਮਿਲਕੇ ਸਭਿਆਚਾਰ ਅਖਵਾਂਉਂਦੇ ਹਨ। ਮਨੁੱਖ ਅਪਣੇ ਖਿਆਲਾਂ, ਭਾਵਾਂ ਮੰਗਾਂ, ਉਮੰਗਾਂ, ਚਾਵਾਂ, ਸਧਰਾਂ, ਮਲ੍ਹਾਰਾਂ, ਖੁਸ਼ੀਆਂ, ਦੋ ਦਲੀਲੀਆਂ, ਉਦਾਸੀਆਂ ਮੰਨ ਦੇ ਵੇਗਾਂ ਤਰਲਿਆਂ ਮਿਨਤਾਂ ਤੇ ਪ੍ਰੀਤਖੋਹਾਂ ਨੂੰ ਆਪਣੇ ਆਪੇ ਨੂੰ ਗਾ ਕੇ, ਨੱਚਕੇ ਹਸਕੇ ਟਪਕੇ , ਲਿਖਕੇ, ਚਿਤਰ ਖਿੱਚਕੇ, ਲੀਲ੍ਹਾ-ਸਵਾਂਗ ਰਚਕੇ, ਰੋ ਕੇ, ਪਿਟਕੇ, ਟਕੋਰਾਂ ਲਾਕੇ ਜਾਂ ਮਿਹਣੇ ਦੇਕੇ ਜਾਂ ਫੇਰ ਕਿਸੇ ਦੀ ਯਾਦ ਵਿਚ ਮਹੱਲ-ਮਕਬਰੇ ਬਣਾਕੇ ਮੱਥੇ ਟੇਕਕੇ ਤੇ ਗਲ ਪੱਲੇ ਪਾ ਅਰਜੋਈਆਂ ਕਰਕੇ ਕਰਦਾ ਰਹਿੰਦਾ ਹੈ ਅਤੇ ਇਸ ਤਰ੍ਹਾਂ ਲੋਕ-ਗੀਤ, ਸਾਹਿਤ, ਨਿਰਤ-ਕਲਾ, ਚਿਤੱਰਕਾਰੀ, ਉਸਾਰਨ-ਕਲਾ ਤੇ ਲੋਕਾਚਾਰ ਹੋਂਦ ਵਿਚ ਆਉਂਦੇ ਹਨ। ਸੋ ਇਸ ਤਰ੍ਹਾਂ ਸਭਿਆਚਾਰ ਕਿਸੇ ਕੌਮ ਦੀ ਜਜ਼ਬਾਤੀ ਜ਼ਿੰਦਗੀ ਦਾ ਪ੍ਰਗਟਾਵਾ ਹੈ ਅਤੇ ਇਹ ਪ੍ਰਗਟਾਉ ਉਸ ਕੌਮ ਦੀ ਮਾਤ-ਭਾਸ਼ਾ ਰਾਹੀਂ ਹੀ ਹੁੰਦਾ ਹੈ। ਇਸ ਵਾਸਤੇ ਸਮਾਜਕ ਸਾਇੰਸ ਕਿਸੇ ਕੌਮ ਦੀ ਉਨਤੀ ਤੇ ਉਸਦੀ ਮਾਤ-ਭਾਸ਼ਾ ਦੀ ਤਰੱਕੀ ਨੂੰ ਇਕ ਦੂਜੇ ਉੱਤੇ ਨਿਰਭਰ ਦਸਦੀ ਹੈ। ਅਤੇ ਕੌਮੀ ਤਰੱਕੀ ਵਾਸਤੇ ਮਾਤ-ਭਾਸ਼ਾ ਦੀ ਬੇਰੋਕ ਤਰੱਕੀ ਇਕ ਜ਼ਰੂਰੀ ਸ਼ਰਤ ਹੈ।

ਬੋਲੀ ਦਾ ਕਿਸੇ ਧਰਮ ਜਾਂ ਮਜ਼ਬ ਨਾਲ ਸਬੰਧ ਨਹੀਂ। ਇਕੋ ਸਭਿਆਚਾਰਕ ਵਿਰਸੇ ਵਾਲੇ ਤੇ ਇਕੋ ਬੋਲੀ ਬੋਲਣ ਵਾਲੇ ਲੋਕ ਇਕ ਕੌਮ ਬਣਾਉਂਦੇ ਹਨ। ਜਿਵੇਂ ਬੰਗਾਲੀ, ਗੁਜਰਾਤੀ ਮਦਰਾਸੀ, ਮਰਾਠੀ ਤੇ ਪੰਜਾਬੀ ਸੋ ਅਤੇ ਕੌਮੀ-ਬੋਲੀਆਂ ਦੇ ਮਹੱਤਤਾ-ਪੂਰਨ ਸਵਾਲ ਨਾਲ ਕੋਈ ਗਲਤ ਅਰਥ ਨਹੀਂ ਜੋੜਨੇ ਚਾਹੀਦੇ।

ਕੌਮੀ ਬੋਲੀਆਂ ਦਾ ਸਵਾਲ ਮਹਾਨ ਰਾਜਸੀ ਸਵਾਲ ਹੈ ਅਤੇ ਆਮ ਲੋਕਾਂ ਦੀ ਤਰੱਕੀ ਵਾਸਤੇ ਇਸ ਸਵਾਲ ਦਾ ਠੀਕ ਹੱਲ ਹੋਣਾ ਲਾਜ਼ਮੀ ਹੈ। ਇਹ ਕਹਿਣ ਵਾਲੇ ਕਿ ਸੂਬਕ ਬੋਲੀਆਂ ਦੀ ਪਰਫੁਲਤਾ ਭਾਰਤ ਵਿਚ ਪਾਟੋਧਾੜ ਤੇ ਫੁੱਟ ਪੈਦਾ ਕਰਦੀ ਹੈ, ਅਸਲ ਵਿਚ ਵਿਗਿਆਨਕ ਦ੍ਰਿਸ਼ਟੀ ਕੋਣ ਤੋਂ ਨਹੀਂ ਸੋਚਦੇ। ਸੋਸਲਿਸ਼ਟ ਦੇਸ਼ਾਂ ਦਾ ਤਜਰਬਾ ਦਸਦਾ ਹੈ ਕਿ ਕਿਸੇ ਕੌਮ ਦੀ ਤਰੱਕੀ ਤਾਂ ਹੀ ਸੰਭਵ ਹੈ ਜੋ ਉਸਦੇ ਸਕੂਲਾਂ, ਕਾਲਜਾਂ, ਕਚਹਿਰੀਆਂ, ਦਫਤਰਾਂ, ਅਖਬਾਰਾਂ, ਰੇਡੀਓ ਦੀ ਬੋਲੀ ਉਹਨਾਂ ਦੀ ਆਪਣੀ ਮਾਦਰੀ- ਜ਼ਬਾਨ ਹੋਵੇ ਅਤੇ ਉਹਨਾਂ ਦੇ ਹਾਕਮ ਉਨ੍ਹਾਂ ਦੀ ਆਪਣੀ ਬੋਲੀ ਬੋਲਦੇ ਵਤਨੀ ਲੋਕਾਂ ਚੋਂ ਲਏ ਜਾਣ ਜੋ ਉਨ੍ਹਾਂ ਦੇ ਸਭਿਆਚਾਰ ਤੇ ਭਾਈਚਾਰਕ-ਵਿਹਾਰਾਂ ਨੂੰ ਸਮਝਦੇ ਹੋਣ। ਹਕੂਮਤ ਦੇ ਫੈਸਲੇ ਕਾਨੂੰਨ, ਬਜਟ, ਇਸ਼ਤਿਹਾਰ, ਨੋਟ, ਪਰਨੋਟ, ਹੁੰਡੀਆਂ ਆਦਿ ਬੋਲੀ ਰਾਹੀਂ ਹੀ ਲੋਕਾਂ ਤੱਕ ਪੁੱਜਦੇ ਹਨ। ਹਕੂਮਤ ਤੇ ਪਰਜਾ ਦਾ ਸਬੰਧ ਹਮੇਸ਼ਾਂ ਬਣਿਆਂ ਰਹੇ ਅਤੇ ਇਹ ਸਬੰਧ ਮਾਤ-ਭਾਸ਼ਾ ਰਾਹੀਂ ਹੀ ਕਾਇਮ ਰਹਿ ਸਕਦਾ ਹੈ। ਸੰਸਕ੍ਰਿਤ, ਹਿੰਦੀ, ਪੰਜਾਬੀ, ਉਰਦੂ ਆਦਿ ਦੇ ਆਪੋ ਵਿਚੀਂ ਕੁਦਰਤੀ ਸਬੰਧ ਅਤੇ ਅਪਣੇ ਆਪ ਰੋਜ਼ਾਨਾ ਮੇਲ ਜੋਲ, ਬੋਲ ਚਾਲ, ਨਾਲ ਇੱਕ ਦੂਜੀ ਬੋਲੀ ਉੱਤੇ ਪੈਂਦੇ ਅਸਰ ਤਾਂ ਪੰਜਾਬੀ ਬੋਲੀ ਵਾਸਤੇ ਸਹਾਇਕ ਹਨ ਕਿਉਂਕਿ ਹਰ ਜ਼ਬਾਨ ਦੂਜੀ ਸਬੰਧਤ ਜ਼ਬਾਨ ਤੋਂ ਸ਼ਬਦ ਅਪਣਾਉਂਦੀ ਰਹਿੰਦੀ ਹੈ। ਸਾਡਾ ਪੰਜਾਬੀ ਸਭਿਆਚਾਰ ਸਿੱਖ ਜਾਂ ਹਿੰਦੂ ਜਾਂ ਮੁਸਲਮ-ਸਭਿਆਚਾਰ ਨਹੀਂ ਹੈ। ਸਭਿਆਚਾਰ ਦਾ ਸਬੰਧ ਕਿਸੇ ਧਰਮ ਨਾਲ ਨਹੀਂ ਹੁੰਦਾ ਸਗੋਂ ਇਹ ਲੋਕਾਂ ਦੀ ਆਰਥਕ ਜ਼ਿੰਦਗੀ ਸਾਂਝੇ ਇਤਿਹਾਸ ਤੇ ਭੂਗੋਲਿਕ ਹਾਲਤਾਂ ਚੋਂ ਪੈਦਾ ਹੁੰਦਾ ਹੈ। ਅਤੇ ਸਾਂਝੇ ਕੌਮੀ ਘੋਲਾਂ ਦੇ ਨਾਲ -ਨਾਲ ਵਧਦਾ ਫੁਲਦਾ ਰਹਿੰਦਾ ਹੈ। ਕੌਮਾਂ ਦਾ ਸਭਿਆਚਾਰ ਉਹਨਾਂ ਦੀ ਵੇਲੇ ਦੀ ਆਰਥਕ-ਹਾਲਤ ਤੇ ਰਾਜਸੀ-ਪਰਬੰਧ ਉਤੇ ਨਿਰਭਰ ਹੁੰਦਾ ਹੈ। ਜਿਸ ਤਰ੍ਹਾਂ ਪੰਜਾਬੀ-ਸਭਿਆਚਾਰ ਸਮੇਂ ਸਮੇਂ ਸਿਰ ਪੰਜਾਬ ਵਿਚ ਆਈਆਂ ਕੌਮਾਂ ਤੇ ਨਸਲਾਂ ਪਾਰਥੀਅਨ, ਹੂੰਨ, ਮੰਗੋਲ, ਅਹੀਰ, ਮਾਲਵ, ਗੁਜੱਰ, ਸ਼ੱਕ, ਤੁਰਕ, ਪਠਾਣ, ਤੇ ਮੁਗਲ-ਦੇ ਆਪੋ ਵਿਚ ਮਿਲਣ ਜੁਲਣ ਤੋਂ ਪੈਦਾ ਹੋਇਆ ਅਤੇ ਇਨ੍ਹਾਂ ਲੋਕਾਂ ਦੇ ਏਥੇ ਵੱਸਣ ਪਿਛੋਂ ਸੈਂਕੜੇ ਵਰ੍ਹਿਆਂ ਵਿੱਚ ਅੱਜ ਵਰਗੀ ਰੂਪ-ਰੇਖਾ ਬਣੀ ਹੈ ਇਸ ਤਰ੍ਹਾਂ ਉਕਤ ਕੌਮਾਂ ਦੀਆਂ ਬੋਲੀਆਂ ਦੇ ਏਥੋਂ ਦੀਆਂ ਪ੍ਰਾਚੀਨ ਬੋਲੀਆਂ (ਟੱਕੀ, ਕੇਕਈ ਤੇ ਪੇਸ਼ਾਚੀ) ਨਾਲ ਮਿਲ ਗੋਭੇ ਤੋਂ ਪੰਜਾਬੀ ਦਾ ਮੌਜੂਦਾ ਰੂਪ ਹੋਂਦ ਵਿਚ ਆਇਆ ਸੀ। ਇਕ ਜ਼ਬਾਨ ਦਾ ਦੂਜੀ ਨਾਲ ਸਬੰਧ ਬੜਾ ਲਾਭਦਾਇਕ ਹੁੰਦਾ ਹੈ ਪਰ ਕਿਸੇ ਇਕ ਜ਼ਬਾਨ ਨੂੰ ਸਾਂਝੀ ਕੌਮੀ-ਬੋਲੀ ਦੇ ਨਾਮ ਹੇਠਾਂ ਇਲਾਕਾਈ ਬੋਲੀਆਂ ਉੱਤੇ ਠੋਸਣ ਨਾਲ ਨਾ ਸਿਰਫ ਲੋਕਾਂ ਤੇ

ਹਕੂਮਤ ਦਾ ਸਬੰਧ ਹੀ ਟੁੱਟਦਾ ਹੈ ਸਗੋਂ ਸਭ ਕੌਮੀਅਤਾਂ ਤੇ ਸਭਿਆਚਾਰਾਂ ਨੂੰ ਨੁਕਸਾਨ ਪੁਜਦਾ ਹੈ ਅਤੇ ਸਮੁੱਚੀ ਕੌਮੀ ਤਰੱਕੀ ਰੁਕ ਜਾਂਦੀ ਹੈ। ਪਰਫੁਲਤ ਹੋਈਆਂ ਕੌਮੀਅਤਾਂ ਇਵੇਂ ਭਾਰਤ ਦੀ ਸ਼ਾਨ ਵਧਾਉਣਗੀਆਂ ਜਿਵੇਂ ਖਿੜੀਆਂ, ਮਹਿਕਦੀਆਂ ਕਿਆਰੀਆਂ ਬਾਗ ਦੀ ਸ਼ੋਭਾ ਬਣ ਜਾਂਦੀਆਂ ਹਨ।

ਹਿੰਦੀ ਸਾਰੇ ਭਾਰਤ ਦੀ ਕੌਮੀ ਬੋਲੀ ਤਾਂ ਜ਼ਰੂਰ ਹੋਣੀ ਚਾਹੀਦਾ ਹੈ ਪਰ ਮਹਾਤਮਾ ਗਾਂਧੀ ਦੇ ਸ਼ਬਦਾਂ ਵਿਚ 'ਪਿੰਡਾਂ ਦੀ ਸਾਦੀ ਮਿੱਠੀ ਹਿੰਦੀ' ਅੱਜ ਦੀ ਰੇਡੀਓ ਉੱਤੇ ਬੋਲੀ ਜਾਂਦੀ ਸੰਸਕ੍ਰਿਤ ਲੱਦੀ ਹਿੰਦੀ ਪੰਜਾਬ, ਬੰਗਾਲ, ਮਦਰਾਸ, ਕੇਰਲ, ਆਂਧਰਾ ਆਦਿ ਦੇ ਪੜ੍ਹੇ-ਲਿਖੇ ਲੋਕ ਵੀ ਨਹੀਂ ਸਮਝ ਸਕਦੇ। ਗਾਂਧੀ ਜੀ ਨੇ ਲਿਖਿਆ ਸੀ, 'ਹਿੰਦੀ ਉਹ ਜ਼ਬਾਨ ਹੈ ਜਿਸਨੂੰ ਉੱਤਰ ਵਿਚ ਹਿੰਦੂ ਤੇ ਮੁਸਲਮਾਨ ਦੋਵੇਂ ਬੋਲਦੇ ਹਨ ਅਤੇ ਨਾਗਰੀ ਜਾਂ ਫਾਰਸੀ ਲਿਪੀ ਵਿੱਚ ਉਹ ਲਿਖੀ ਜਾਂਦੀ ਹੈ।... ਇਹ ਜ਼ਰੂਰੀ ਨਹੀਂ ਕਿ ਹਿੰਦੂ ਫਾਰਸੀ ਅੱਖਰਾਂ ਨੂੰ ਤੇ ਮੁਸਲਮਾਨ ਸੰਸਕ੍ਰਿਤ ਅਖਰਾਂ ਨੂੰ ਤਿਆਗ ਦੇਣ।'' ਪਰ ਅਜ਼ਾਦੀ ਤੋਂ ਪਿਛੋਂ ਬੋਲੀ ਦੇ ਮਸਲੇ ਨੂੰ ਪੂਰਨ ਸਾਇੰਟਿਫਿਕ ਤੌਰ ਤੇ ਹੱਲ ਕਰਨਾ ਤਾਂ ਇੱਕ ਪਾਸੇ ਗਾਂਧੀ ਜੀ ਦੇ ਕਥਨਾਂ ਦੀ ਵੀ ਚੰਗੀ ਤਰ੍ਹਾਂ ਉਲੰਘਣਾ ਕੀਤੀ ਗਈ ਅਤੇ 'ਪਿੰਡਾਂ ਦੀ ਮਿੱਠੀ ਹਿੰਦੀ' ਨੂੰ ਸੰਸਕ੍ਰਿਤ-ਅੰਮ੍ਰਿਤ ਨਾਲ ਧੋ ਧੋ ਕੇ ਸੁਧ ਕੀਤਾ ਗਿਆ (ਤੇ ਕੀਤਾ ਜਾ ਰਿਹਾ ਹੈ) ਅਤੇ ਨਾਲ ਨਾਲ ਇਹ ਐਲਾਨ ਕੀਤੇ ਗਏ ਕਿ ਭਾਰਤ ਦੀ ਏਕਤਾ ਤਾਂ ਹੀ ਕਾਇਮ ਰਹਿ ਸਕਦੀ ਹੈ ਜੇ ਸਾਰੇ ਭਾਰਤ ਵਿਚ ਵਿਦਿਆ ਕਾਨੂੰਨ ਤੇ ਰਾਜ-ਕਾਜ ਦੀ ਬੋਲੀ ਹਿੰਦੀ ਹੋਵੇ। ਹਿੰਦੀ ਬੋਲਣ ਵਾਲਿਆਂ ਨੇ ਹੋਰ ਕੌਮੀ ਬੋਲੀਆਂ ਵੱਲ ਘਿਰਣਾ ਨਾਲ ਤਰਕੇ ਕਹਿਣਾ ਅਰੰਭ ਕਰ ਦਿਤਾ ਕਿ ਅੰਗਰੇਜ਼ੀ ਦੀ ਥਾਂ ਕੇਵਲ ਹਿੰਦੀ ਹੀ ਲੈ ਸਕਦੀ ਹੈ, ਉਨ੍ਹਾਂ ਹਿੰਦੀ ਬੋਲੀ ਤੇ ਸਭਿਆਚਾਰ ਦਾ ਪ੍ਰਾਪੇਗੰਡਾ ਏਸ ਢੰਗ ਨਾਲ ਕੀਤਾ ਜਿਵੇਂ ਕੇਵਲ ਹਿੰਦੀ ਬੋਲਣ ਵਾਲੇ ਲੋਕ ਹੀ ਸਾਰੇ ਭਾਰਤ ਦੀਆਂ ਕੌਮੀ ਰਵਾਇਤਾਂ ਦੇ ਮਾਲਕ ਹਨ ਅਤੇ ਸਾਰੇ ਭਾਰਤ ਦਾ ਸਭਿਆਚਾਰਕ ਤੇ ਸਾਹਿਤਿਕ ਵਿਰਸਾ ਜਿਵੇਂ ਹਿੰਦੀ ਵਿਚ ਹੀ ਸਾਂਭਿਆਂ ਹੋਇਆ ਹੈ। ਹਿੰਦੀ ਦੇ ਹੱਕ ਵਿਚ ਰੌਲੇ ਵਿਚੋਂ ਫਿਰਕੂ ਤੁਅੱਸਬ ਦੀ ਬੋ ਆਉਣੀ ਅਰੰਭ ਹੋ ਗਈ। ਇਹ ਗੱਲ ਅੱਖੋਂ ਬਿਲਕੁਲ ਓਹਲੇ ਕਰ ਦਿੱਤੀ ਗਈ ਕਿ ਹਿੰਦੁਸਤਾਨ ਇਕ ਬਹੁ-ਕੌਮੀ ਦੇਸ਼ ਹੈ ਅਤੇ ਹਰ ਕੌਮ ਦਾ ਪੂਰਾ ਪੂਰਾ ਆਰਥਕ ਭਾਈਚਾਰਕ ਤੇ ਸਭਿਆਚਾਰਕ ਵਿਕਾਸ ਹੋਣ ਨਾਲ ਹੀ ਹਰ ਕੌਮ ਸੰਤੁਸ਼ਟਤਾ ਨਾਲ ਕੇਂਦਰ ਨਾਲ ਜੁੜੀ ਰਹਿ ਸਕਦੀ ਹੈ। ਇਸਦਾ ਇਹ ਅਸਰ ਹੋਇਆ ਕਿ ਹਰ ਸੂਬੇ ਵਿਚ ਸੂਬਕ (ਕੌਮੀਂ) ਬੋਲੀ ਦੀ ਆਜ਼ਾਦਾਨਾ ਪ੍ਰਫੁਲਤਾ ਲਈ ਆਵਾਜ਼ ਉੱਠੀ ਅਤੇ ਹੌਲੀ ਹੌਲੀ ਕੌਮੀ ਬੋਲੀਆਂ ਦੀ ਆਜ਼ਾਦੀ ਤੇ ਤਰੱਕੀ ਬਾਰੇ ਸਾਰੇ ਭਾਰਤ ਵਿੱਚ ਇੱਕ ਜਮਹੂਰੀ ਲਹਿਰ ਉਠ ਖਲੋਤੀ। ਹਰ ਸੂਬੇ ਅੰਦਰ ਵਧਦੀ ਬੇਚੈਨੀ ਦੇ ਅਸਰ ਹੇਠ ਕੇਂਦਰੀ ਸਰਕਾਰ ਨੇ ਮੁੜ-ਹੱਦਬੰਦੀ ਕਮਿਸ਼ਨ ਨੀਯਤ ਕੀਤਾ ਜੋ ਭਾਰਤ ਦੀਆਂ ਕਈ ਕੌਮਾਂ (ਮਰਾਠੀ, ਗੁਜਰਾਤੀ, ਪੰਜਾਬੀ ਆਦਿ) ਨੂੰ ਸੰਤੁਸ਼ਟ ਨਾ ਕਰ ਸਕਿਆ। ਫੇਰ ਇਕ ਕਮਿਸ਼ਨ ਕੌਮੀ ਬੋਲੀ ਬਾਰੇ ਨਿਯਤ ਕੀਤਾ ਗਿਆ ਜਿਸਦੀ ਕੌਮੀਂ ਜ਼ਬਾਨ ਵੱਲ ਪਹੁੰਚ ਇਕ-ਪਾਸੀ ਤੇ ਕੱਟੜ ਪੰਥੀ ਸੀ। ਜਿੰਨਾਂ ਚਿਰ ਕੇਂਦਰੀ ਸਰਕਾਰ ਦੀ ਪਹੁੰਚ ਐਨ ਸਾਇੰਟਿਫਿਕ ਨਹੀਂ ਹੁੰਦੀ, ਜਿਤਨੀ ਦੇਰ ਇਸ ਮਸਲੇ ਨੂੰ ਹਿੰਦੁਸਤਾਨ ਦੇ ਸਮੂੰਹ ਸਭਿਆਚਾਰਾਂ ਤੇ ਬੋਲੀਆਂ ਨੂੰ ਸਾਮਹਣੇ ਰੱਖਕੇ ਨਹੀਂ ਵਿਚਾਰਿਆ ਜਾਂਦਾ, ਜਿਤਨੀ ਦੇਰ ਅੱਖਾਂ ਤੋਂ ਫਿਰਕੂ ਜਾਲਾ ਤੇ ਪ੍ਰਾਚੀਨਤਾ ਨੂੰ ਮੁੜ ਜੀਵਾਲਣ (Revivalism) ਦਾ ਮੋਤੀਆ ਸਾਫ ਨਹੀਂ ਹੁੰਦਾ ਓਨਾਂ ਚਿਰ ਬੋਲੀ ਦੇ ਮਸਲੇ ਨੂੰ ਠੀਕ ਤਰ੍ਹਾਂ ਹੱਲ ਨਹੀਂ ਕੀਤਾ ਜਾ ਸਕਦਾ। ਭਾਵੇਂ 4 ਅਪ੍ਰੈਲ 1954 ਨੂੰ ਕਾਂਗਰਸ ਨੇ ਕੌਮੀ ਬੋਲੀਆਂ ਦੀ ਪਰਫੁਲਤਾ ਵਾਸ਼ਤੇ ਮਤਾ ਪਾਸ ਕੀਤਾ ਪਰ ਇਸ ਉਤੇ ਅਮਲ: ਪੰਚਾ ਦਾ ਕਿਹਾ ਸਿਰ ਮੱਥੇ ਪਰਨਾਲਾ ਓਥੇ ਦਾ ਉਥੇ।'

ਰਿਆਸਤਾਂ ਸੂਬਿਆਂ ਵਿਚ ਅੰਗਰੇਜ਼ੀ ਦੀ ਥਾਂ ਹਿੰਦੀ ਨੂੰ ਨਹੀਂ ਲੈਣੀ ਚਾਹੀਦੀ ਸਗੋਂ ਮਾਤ ਭਾਸ਼ਾ ਨੂੰ ਲੈਣੀ ਚਾਹੀਦੀ ਹੈ ਸਗੋਂ ਮਾਤ ਭਾਸ਼ਾ ਨੂੰ ਲੈਣੀ ਚਾਹੀਦੀ ਹੈ ਅਤੇ ਸਭ ਸੂਬਿਆਂ ਦੇ ਕਾਨੂੰਨ ਵਿਦਿਆ ਤੇ ਰਾਜ ਕਾਜ ਦੀ ਬੋਲੀ ਕੇਵਲ ਓਥੋਂ ਦੀ ਇਲਾਕਈ ਹੀ ਹੋਣੀ ਚਾਹੀਦੀ ਹੈ।

ਅੰਗਰੇਜ਼ੀ ਜ਼ਬਾਨ ਵਿਚ ਫਿਲਾਸਫੀ ਸਾਇੰਸ ਦਾ ਏਨਾਂ ਵਡਾ ਭੰਡਾਰਾ ਹੈ ਕਿ ਇਸਨੂੰ ਤਿਆਗ ਦੇਣ ਨਾਲ ਸਾਡੀ ਵਿਦਅਕ ਤੇ ਸਾਇੰਟਿਫਿਕ ਤਰੱਕੀ ਨੂੰ ਬੜਾ ਨੁਕਸਾਨ ਪੁਜੇ ਗਾ। ਅਰਥ ਸ਼ਾਸਤਰ, ਡਾਕਟਰੀ, ਇੰਜਨੀਅਰਿੰਗ ਤੇ ਸਾਇੰਸ ਦਾ ਪੂਰਾ ਗਿਆਨ ਦੇਸੀ ਬੋਲੀਆਂ ਵਿਚ ਨਹੀਂ ਮਿਲਦਾ ਅਤੇ ਨਾ ਹੀ ਅਜੇ ਜਲਦੀ ਸੰਭਾਵਨਾ ਹੈ।

ਹਿੰਦੀ ਨੂੰ ਜੇ ਸਾਰੇ ਭਾਰਤ ਦੀਆਂ ਵਖੋ ਵਖ ਕੌਮੀਅਤਾਂ ਦੇ ਸਬੰਧ ਦੀ ਬੋਲੀ ਬਣਾਉਣਾ ਹੈ ਤਾਂ ਸਭ ਤੋਂ ਜਰੂਰੀ ਹੈ ਕਿ ਇਸ ਨੂੰ ਸੁਧ ਕਰਨ ਤੇ ਸੰਸਕ੍ਰਿਤ ਨਾਲ ਲਦਣ ਦੀ ਗਲਤ-ਨੀਤੀ ਤਿਆਗੀ ਜਾਵੇ ਅਤੇ ਉਰਦੂ ਤੇ ਅੰਗਰੇਜ਼ੀ ਚੋਂ ਆਮ ਸਮਝੇ ਜਾਣ ਵਾਲੇ ਸ਼ਬਦ ਅਪਣਾਏ ਜਾਣ। ਉਰਦੂ ਬੋਲੀ ਵੱਲ ਤੁਅੱਸਬ ਵਾਲਾ ਰਵਈਯਾ ਛਡ ਕੇ ਉਰਦੂ ਬੋਲਦੇ ਲੋਕਾਂ ਤੋਂ ਪ੍ਰਸੰਸਾ ਜਿਤਣੀ ਚਾਹੀਦੀ ਹੈ।

ਭਾਵੇਂ ਸਾਡੇ ਦੇਸ਼-ਵਿਚ ਜ਼ਬਾਨਾਂ ਦਾ ਸਵਾਲ ਬੜਾ ਗੁੰਝਲਦਾਰ ਹੈ ਪਰ ਇਹ ਭਾਰਤ ਦੀ ਨਵੇਂ ਸਿਰਿਓ ਉਸਾਰੀ ਜੋ ਪੰਜ ਸਾਲਾ ਪਲਾਨ ਦਾ ਮੰਤਵ ਹੈ, ਤੇ ਭਾਈਚਾਰਕ ਸਭਿਆਚਾਰਕ ਪ੍ਰਫੁਲਤਾ ਦੇ ਵਡੇ ਸਵਾਲ ਦਾ ਹੀ ਹਿਸਾ ਹੈ ਅਤੇ ਇਸ ਦੇ ਠੀਕ ਹਲ ਤੋਂ ਬਿਨਾਂ ਆਰਥਕ ਤੇ ਸਭਿਆਚਾਰਕ ਤਰੱਕੀ ਬੜੀ ਔਖੀ ਹੈ। ਹਰ ਮਸਲੇ ਨੂੰ ਆਮ ਹਿੰਦੁਸਤਾਨੀ ਦੇ ਲਾਭਾਂ ਨੂੰ ਮੁਖ ਰਖ ਕੇ ਹਲ ਕਰਨ ਦੀ ਲੋੜ ਹੈ ਇਸੇ ਤਰ੍ਹਾਂ ਬੋਲੀ ਦੇ ਮਸਲੇ ਨੂੰ ਵੀ ਜਿਸ ਦਾ ਤਸਲੀ ਪੂਰਬਕ ਹਲ ਅਜੇ ਤਕ ਸਰਕਾਰ ਨਹੀਂ ਕਰ ਸਕੀ। ਬੋਲੀ ਦੇ ਮਸਲੇ ਨੂੰ ਲੈ ਕੇ ਹੀ ਫਿਰਕਾ ਪ੍ਰਸਤ ਪਾਰਟੀਆਂ ਲੋਕਾਂ ਨੂੰ ਕੁਰਾਹੇ ਪਾ ਕੇ ਬੁਨਿਆਦੀ ਮਸਲਿਆਂ ਵਲੋਂ ਬੇ ਧਿਆਨ ਕਰ ਰਹੀਆਂ ਹਨ। ਇਸਤਰ੍ਹਾਂ ਜਗੀਰਦਾਰੀ ਦੇ ਹੱਥ ਮਜ਼ਬੂਤ ਹੋ ਰਹੇ ਹਨ। ਵਿਦਵਾਨਾਂ, ਜਾਗੇ ਹੋਏ ਲੇਖਕਾਂ ਤੇ ਪਬਲਕ ਵਰਕਰਾਂ ਦਾ ਫਰਜ ਹੈ ਕਿ ਉਹ ਆਮ ਲੋਕਾਂ ਨੂੰ ਸਮਝਾਉਣ ਕਿ ਮਾਤ-ਬੋਲੀ, ਸਭਿਆਚਾਰ ਤੇ ਕੌਮੀ ਉਨਤੀ ਦਾ ਅਟੁਟ ਰਿਸ਼ਤਾ ਹੈ। ਸੋ ਭਾਰਤ ਵਿਚ ਵਸਦੀ ਹਰ ਕੌਮ (ਬੰਗਾਲੀ, ਮਰਾਠੀ ਗੁਜਰਾਤੀ ਤੇ ਪੰਜਾਬੀ ਆਦਿ) ਨੂੰ ਆਪਣੀ ਬੋਲੀ ਤੇ ਆਪਣੇ ਸਭਿਆਚਾਰ ਨੂੰ ਪ੍ਰਫੁਲਤ ਕਰਨ ਦਾ ਪੂਰਾ ਅਵਸਰ ਮਿਲਣਾ ਚਹੀਦਾ ਹੈ। ■

## ਰਵੀਸ਼ ਕੁਮਾਰ ਦਾ ਗੌਰੀ ਲੰਕੇਸ਼ ਐਵਾਰਡ ਨਾਲ ਸਨਮਾਨ

ਐਨਡੀਟੀਵੀ ਦੇ ਪ੍ਰਬੰਧਕੀ ਸੰਪਾਦਕ ਰਵੀਸ਼ ਕੁਮਾਰ ਨੂੰ ਪਲੇ ਠੇ ਗੌਰੀ ਲੰਕੇਸ਼ ਐਵਾਰਡ ਨਾਲ ਸਨਮਾਨਿਆ ਗਿਆ ਹੈ। ਗੌਰੀ ਲੰਕੇਸ਼ ਟਰੱਸਟ ਨੇ ਪੱਤਰਕਾਰ ਤੇ ਸਮਾਜਿਕ ਕਾਰਕੁਨ ਗੌਰੀ ਲੰਕੇਸ਼ ਦੀ 5 ਸਤੰਬਰ ਨੂੰ ਦੂਜੀ ਬਰਸੀ ਮੌਕੇ ਰਵੀਸ਼ ਕੁਮਾਰ ਨੂੰ ਇਹ ਐਵਾਰਡ ਦੇਣ ਦਾ ਐਲਾਨ ਕੀਤਾ ਸੀ। ਲੰਕੇਸ਼ ਦੀ ਦੋ ਸਾਲ ਪਹਿਲਾਂ ਬੰਗਲੂਰੂ ਸਥਿਤ ਉਹਦੀ



ਰਿਹਾਇਸ਼ ਦੇ ਬਾਹਰ ਗੋਲੀ ਮਾਰ ਕੇ ਹੱਤਿਆ ਕਰ ਦਿਤੀ ਗਈ ਸੀ। ਬੰਗਲੂਰੂ ਵਿਚ ਐਵਾਰਡ ਹਾਸਲ ਕਰਨ ਮਗਰੋਂ ਰਵੀਸ਼ ਨੇ ਕਿਹਾ ਕਿ ਭਾਰਤੀ ਮੀਡੀਆ ਮੁਲਕ ਵਿੱਚ ਜਮਹੂਰੀਅਤ ਦਾ ਕਤਲ ਕਰ ਰਿਹਾ ਹੈ। ਵਰਨਣਯੋਗ ਹੈ ਕਿ ਸ੍ਰੀ ਰਵੀਸ਼ ਕੁਮਾਰ ਬੇਝਿਜਕ ਤੇ ਨਿਸਤਕ ਹੋ ਕੇ ਆਮ ਜਨ ਦੀ ਗੱਲ ਕਰਦੇ ਹਨ। ■

# ਉੱਪ-ਮੁੱਖ ਮੰਤਰੀ ਸ੍ਰੀ ਮਨੀਸ਼ ਸਿਸੋਦੀਆ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ 'ਤੇ ਬੁੱਕਲੈਟ ਜਾਰੀ ਕੀਤੀ



ਨਵੀਂ ਦਿੱਲੀ:ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਧੂਮ-ਧਾਮ ਨਾਲ ਮਨਾਉਣ ਵਿਚ ਜੁਟੀ ਦਿੱਲੀ ਸਰਕਾਰ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸਿੱਖਿਆਵਾਂ 'ਤੇ ਆਧਾਰਿਤ ਬੁੱਕਲੇਟ ਜਾਰੀ ਕੀਤੀ ਹੈ। ਉੱਪ-ਮੁੱਖ ਮੰਤਰੀ ਸ੍ਰੀ ਮਨੀਸ਼ ਸਿਸੋਦੀਆ ਨੇ ਬੁੱਕਲੇਟ ਜਾਰੀ ਕਰਦੇ ਹੋਏ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਧਰਮਾਂ ਨੂੰ ਆਪਸ ਵਿਚ ਪਿਆਰ ਅਤੇ ਸਦਭਾਵਨਾ ਨਾਲ ਰਹਿੰਦੇ ਹੋਏ ਮਾਨਵਤਾ ਦੀ ਸੇਵਾ ਦਾ ਉਪਦੇਸ਼ ਦਿੱਤਾ ਸੀ। ਉਹਨਾਂ ਨੇ ਸਾਰੇ ਧਰਮਾਂ ਨਾਲ ਸੰਵਾਦ ਕਰਕੇ ਸਭ ਨੂੰ ਜੋੜਿਆ ਅਤੇ ਪ੍ਰਮਾਤਮਾ ਇਕ ਹੈ ਦਾ ਉਪਦੇਸ਼ ਦਿੱਤਾ। ਉਹਨਾਂ ਦੀਆਂ ਸਿੱਖਿਆਵਾਂ ਅੱਜ ਦੇ ਮਾਹੌਲ ਵਿਚ ਹੋਰ ਵੀ ਅਧਿਕ ਮਹੱਤਵ ਰੱਖਦੀਆਂ ਹਨ ਜਦੋਂ ਕਿ ਧਰਮ ਦੇ ਨਾਂ 'ਤੇ ਮਨੁੱਖਤਾ ਨੂੰ ਵੰਡਣ ਦੀ ਕੋਸ਼ਿਸ਼ ਹੋ ਰਹੀ ਹੈ। ਦਿੱਲੀ ਸਰਕਾਰ ਚਾਹੁੰਦੀ ਹੈ ਕਿ ਇਸ ਬੁੱਕਲੇਟ ਦੇ ਜ਼ਰੀਏ ਸ੍ਰੀ ਗੁਰੂ ਨਾਨਕ ਸਾਹਿਬ ਦਾ ਸੁਨੇਹਾ ਘਰ-ਘਰ ਤੱਕ ਪਹੁੰਚਾਇਆ ਜਾਵੇ।

ਧਿਆਨ ਰਹੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਨੂੰ ਮਨਾਉਣ ਲਈ ਕੀਤੇ ਜਾ ਰਹੇ ਸਮਾਗਮਾਂ ਲਈ ਦਿੱਲੀ ਸਰਕਾਰ ਅਲੱਗ ਤੋਂ 10 ਕਰੋੜ ਰੁਪਏ ਦਾ ਇੰਤਜ਼ਾਮ ਕਰ ਰਹੀ ਹੈ। ਦਿੱਲੀ ਵਿਚ ਗੁਰੂ ਜੀ ਦੇ ਜੀਵਨ 'ਤੇ ਆਧਾਰਿਤ ਡਿਜ਼ੀਟਲ ਲਾਇਬ੍ਰੇਰੀ/ਮਿਊਜ਼ੀਅਮ ਬਣਾਉਣ ਲਈ ਵਿਭਾਗੀ ਸਹਿਮਤੀ ਲਈ ਜਾ ਚੁੱਕੀ ਹੈ। ਇਸ ਤੋਂ ਇਲਾਵਾ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਵਿਚ ਪੰਜਾਬੀ ਚੇਅਰ ਸਥਾਪਤ ਕਰਨ 'ਤੇ ਵਿਚਾਰ ਹੋ ਰਿਹਾ ਹੈ। ਸਾਬਕਾ ਵਿਧਾਇਕ ਅਤੇ ਪੰਜਾਬੀ ਅਕਾਦਮੀ ਦੇ ਮੀਤ-ਪ੍ਰਧਾਨ ਸਰਦਾਰ ਜਰਨੈਲ ਸਿੰਘ ਨੇ ਉੱਪ-ਮੁੱਖਮੰਤਰੀ ਦਾ ਇਹਨਾਂ ਪ੍ਰੋਗਰਾਮਾਂ ਵਿਚ ਖੁੱਲ੍ਹੇ ਦਿਲ ਨਾਲ ਸਹਿਯੋਗ ਕਰਨ ਲਈ ਧੰਨਵਾਦ ਕੀਤਾ ਅਤੇ ਦੱਸਿਆ ਕਿ ਸਫਲ ਗੁਰਬਾਣੀ ਸੰਗੀਤ ਸਮਾਗਮ ਦੇ ਬਾਅਦ ਕਾਫ਼ੀ ਟੇਬਲ ਬੁੱਕ, ਨਾਟਕ, ਲਾਈਟ ਐਂਡ ਸਾਊਂਡ ਸ਼ੋਅ ਅਤੇ ਐਨੀਮੇਸ਼ਨ ਫਿਲਮ ਬਣਾਈ ਜਾ ਰਹੀ ਹੈ। ਦਿੱਲੀ ਵਿਧਾਨ ਸਭਾ ਦੇ ਬਾਅਦ ਹੁਣ ਦਿੱਲੀ ਸਕੱਤਰੇਤ ਵਿਚ ਵੀ ਗੁਰੂ ਸਾਹਿਬ ਦੇ ਜੀਵਨ 'ਤੇ ਆਧਾਰਿਤ ਪ੍ਰਦਰਸ਼ਨੀ ਲਗਾਈ ਜਾਏਗੀ।

ਇਸ ਮੌਕੇ 'ਤੇ ਪੰਜਾਬੀ ਅਕਾਦਮੀ ਦੇ ਸਕੱਤਰ ਸ੍ਰੀ ਗੁਰਭੇਜ ਸਿੰਘ ਗੁਰਾਇਆ, ਬੁੱਕਲੇਟ ਤਿਆਰ ਕਰਨ ਵਾਲੇ ਬਲਜੀਤ ਸਿੰਘ ਅਤੇ ਗਵਰਨਿੰਗ ਕੌਂਸਿਲ ਦੇ ਮੈਂਬਰ ਹਰਪਾਲ ਸਿੰਘ ਵੀ ਮੌਜੂਦ ਸਨ। ■

# ਕਸ਼ਮੀਰੀ ਲੋਕਾਂ ਦੇ ਵਿਸ਼ੇਸ਼ ਅਧਿਕਾਰ ਬਹਾਲ ਕਰੋ:ਸਿੱਖ ਬੁੱਧੀਜੀਵੀ

ਚੰਡੀਗੜ੍ਹ: ਪੰਜਾਬ ਦੇ ਸਿੱਖ ਬੁੱਧੀਜੀਵੀਆਂ ਜਿਨ੍ਹਾਂ ਵਿਚ ਇਤਿਹਾਸਕਾਰ, ਸਾਬਕਾ ਅਧਿਕਾਰੀ, ਚਿੰਤਕ, ਵਕੀਲ, ਲਿਖਾਰੀ, ਪੱਤਰਕਾਰ, ਮਨੁੱਖੀ ਅਧਿਕਾਰਾਂ ਲਈ ਗੁਹਾਰ ਲਾਉਣ ਵਾਲੇ ਤੇ ਧਰਮ ਦਰਸ਼ਨ ਸ਼ਾਸਤਰ ਦੇ ਗਿਆਤਾ ਸ਼ਾਮਲ ਹਨ, ਨੇ ਜੰਮੂ ਕਸ਼ਮੀਰ ਦੇ ਲੋਕਾਂ ਦੇ ਵਿਸ਼ੇਸ਼ ਅਧਿਕਾਰਾਂ ਦਾ ਕੇਂਦਰ ਸਰਕਾਰ ਵਲੋਂ ਹਨਨ ਕਰਨ 'ਤੇ ਡੂੰਘੀ ਚਿੰਤਾ ਤੇ ਰੋਸ ਪ੍ਰਗਟ ਕੀਤਾ। ਇਥੇ ਗੁਰੂ ਗ੍ਰੰਥ ਸਾਹਿਬ ਭਵਨ ਅਤੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਵਿਚ ਪ੍ਰੈਸ ਕਾਨਫ਼ਰੰਸ ਨੂੰ ਸੰਬੋਧਨ ਕਰਦਿਆਂ ਪੰਜਾਬ ਯੂਨੀਵਰਸਟੀ ਦੇ ਸਿੱਖ ਇਤਿਹਾਸ ਵਿਭਾਗ ਦੇ ਹੈੱਡ ਰਹੇ, ਡਾ. ਗੁਰਦਰਸ਼ਨ ਸਿੰਘ ਢਿੱਲੋਂ ਨੇ ਤਾਂ ਇਥੋਂ ਤਕ ਕਹਿ ਦਿਤਾ ਕਿ ਬੀਤੇ ਦਿਨ ਕਿਸਾਨਾਂ, ਵਿਦਿਆਰਥੀਆਂ, ਸਿਆਸੀ ਨੇਤਾਵਾਂ ਤੇ ਨੌਜਵਾਨਾਂ ਵਲੋਂ ਪੰਜਾਬ ਵਿਚ ਉਠਾਈ ਗਈ ਕਸ਼ਮੀਰੀਆਂ ਦੇ ਹੱਕ ਵਿਚ ਆਵਾਜ਼ ਨੂੰ ਦਬਾਉਣ ਲਈ ਪੁਲਿਸ ਦੀ ਮਦਦ ਨਾਲ ਤਸ਼ੱਦਦ ਕੀਤਾ ਅਤੇ ਮਨੁੱਖੀ ਅਧਿਕਾਰਾਂ ਨੂੰ ਬੁਰੀ ਤਰ੍ਹਾਂ ਕੁਚਲ ਦਿਤਾ।

ਸਾਬਕਾ ਆਈ.ਏ.ਐਸ.ਅਧਿਕਾਰੀ ਸ. ਗੁਰਤੇਜ ਸਿੰਘ ਨੇ ਕਿਹਾ ਕਿ ਪੰਜਾਬ ਦਾ ਕਸ਼ਮੀਰ ਨਾਲ ਸਦੀਆਂ ਤੋਂ ਮੇਲ ਮਿਲਾਪ ਹੈ ਅਤੇ ਸਿੱਖਾਂ ਨੂੰ ਦੁੱਖ ਹੈ ਕਿ ਕਸ਼ਮੀਰ ਘਾਟੀ ਦੀ 60 ਲੱਖ ਆਬਾਦੀ ਨੂੰ ਪਿਛਲੇ ਕਈ ਦਿਨਾਂ ਤੋਂ ਡੱਕਿਆ ਹੋਇਆ ਹੈ, ਜੇਲ ਵਰਗੀ ਹਾਲਤ ਹੈ ਜਿਸ ਨਾਲ ਲੋਕਤੰਤਰ ਦਾ ਘਾਣ ਹੋ ਰਿਹਾ ਹੈ।ਇਕ ਹੋਰ ਸਿੱਖੀ ਸੋਚ ਦੇ ਗੂੜ੍ਹ ਗਿਆਨੀ ਸ. ਗੁਰਪ੍ਰੀਤ ਸਿੰਘ ਨੇ ਸਪਸ਼ਟ ਕਿਹਾ ਕਿ ਜੇ ਕੇਂਦਰ ਸਰਕਾਰ ਇਹ ਸਮਝਦੀ ਹੈ ਕਿ ਧਾਰਾ 370 ਤੇ 35-ਏ ਹਟਾਉਣ ਨਾਲ ਕਸ਼ਮੀਰ ਦੇ ਲੋਕਾਂ ਦਾ ਭਲਾ ਹੋ ਜਾਵੇਗਾ ਤਾਂ ਉਨ੍ਹਾਂ ਦੀ ਆਵਾਜ਼ ਨੂੰ ਕੇਂਦਰ ਵਲੋਂ ਦਬਾਉਣ ਦਾ ਕੀ ਤੁਕ ਹੈ। ਉਨ੍ਹਾਂ ਕਿਹਾ ਕਿ ਸਦੀਆਂ ਤੋਂ ਭਾਰਤ ਵਿਚ ਵੱਖ ਵੱਖ ਤਰ੍ਹਾਂ ਦੀ ਸਭਿਅਤਾ, ਸਭਿਆਚਾਰ, ਧਾਰਮਕ, ਸਮਾਜਕ ਰੀਤੀ ਰਿਵਾਜ ਅਤੇ ਸਿਆਸੀ ਵਿਚਾਰ ਚਲਦੇ ਰਹੇ ਹਨ ਪਰ ਹੁਣ ਕੇਂਦਰ ਸਰਕਾਰ ਇਨ੍ਹਾਂ ਭਾਵਨਾਵਾਂ ਨੂੰ ਦਬਾਉਣ ਦੀ ਧੱਕਾ-ਜ਼ੋਰੀ ਕਰ ਰਹੀ ਹੈ। ਸੀਨੀਅਰ ਪੱਤਰਕਾਰ ਤੇ ਲਿਖਾਰੀ ਸ. ਜਸਪਾਲ ਸਿੰਘ ਸਿੱਧੂ ਨੇ ਦਸਿਆ ਕਿ ਕੇਂਦਰ ਸਰਕਾਰ ਨੇ ਮੀਡੀਆ 'ਤੇ ਵੀ ਕੰਟਰੋਲ ਕੀਤਾ ਹੋਇਆ ਹੈ, ਸਹੀ ਤਸਵੀਰ ਸਾਹਮਣੇ ਨਹੀਂ ਆ ਰਹੀ ਅਤੇ ਘੱਟ ਗਿਣਤੀ ਕੌਮਾਂ ਨਾਲ ਸ਼ਰੇਆਮ ਬੇਇਨਸਾਫ਼ੀ ਹੋ ਰਹੀ ਹੈ। ਇਨ੍ਹਾਂ ਸਿੱਖ ਬੁੱਧੀਜੀਵੀਆਂ ਤੇ ਚਿੰਤਕਾਂ ਨੇ ਪੁਰਜ਼ੋਰ ਮੰਗ ਕੀਤੀ ਕਿ ਕਸ਼ਮੀਰੀ ਲੋਕਾਂ ਦੇ ਵਿਸ਼ੇਸ਼ ਅਧਿਕਾਰ ਤੁਰਤ ਬਹਾਲ ਕੀਤੇ ਜਾਣ। ■

**ਜੱਪ ਪ੍ਰਯੋਗ 'ਤੇ ਵਿਸ਼ੇਸ਼**

-ਮੁਹਿੰਦਰ ਸਿੰਘ ਕੂਕਾ

# ਭਗਤ ਅਤੇ ਭਗਤ-ਬਾਣੀ

ਸਤਿਗੁਰੂ ਨਾਨਕ ਦੇਵ ਜੀ ਦੁਆਰਾ ਵਰੋਸਾਏ ਗਏ ਸਿੱਖ ਜਗਤ ਵਿੱਚ ਪ੍ਰਤੀ ਦਿਨ ਅੰਮ੍ਰਿਤ ਵੇਲੇ ਅੰਮ੍ਰਿਤਮਈ ਰੱਬੀ ਬਾਣੀ 'ਆਸਾ ਦੀ ਵਾਰ' ਗਾਈ ਤੇ ਸੁਣੀ ਜਾਂਦੀ ਹੈ। ਇਸ 'ਵਾਰ' ਦੀ ਰਚਨਾ ਵੀ ਜਗਤ-ਗੁਰੂ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਕੀਤੀ ਸੀ। ਪਰੰਤੂ, ਪੰਜਵੇਂ ਪਾਤਸ਼ਾਹ ਨੇ ਇਸ ਵਾਰ ਨੂੰ ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਦੇ ਰਚੇ ਚੌਵੀ ਛਕੇ-ਛੰਤਾਂ ਸਮੇਤ ਪੜ੍ਹਨ-ਗਾਉਣ-ਸੁਣਨ ਦੀ ਪਰਪਾਟੀ ਤੋਰੀ। ਇਹ ਪ੍ਰੰਪਰਾ ਅੱਜ ਤੱਕ ਜਾਰੀ ਹੈ ਤੇ ਜੁਗਾਂ-ਜੁਗਾਂਤਰਾਂ ਤੀਕ ਜਾਰੀ ਰਹੇਗੀ। ਪ੍ਰਭੂ ਤੇ ਉਸਦੇ ਭਗਤਾਂ ਵਿਚਕਾਰ ਬਣੇ ਪਵਿੱਤਰ ਤੇ ਅਟੁੱਟ ਸੰਬੰਧ ਨੂੰ ਇਹ ਚੌਵੀਵਾਂ ਤੇ ਅੰਤਲਾ ਛਕਾ-ਛੰਤ ਹਰ ਸਿੱਖ, ਗੁਰਸਿੱਖ ਬੜੇ ਪ੍ਰੇਮ ਤੇ ਅਨੰਦ ਸਹਿਤ ਪੜ੍ਹਦਾ, ਸੁਣਦਾ ਤੇ ਮਾਣਦਾ ਹੈ:

"ਹਰਿ ਜੁਗਿ ਜੁਗਿ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਿਲਾਦ ਤਰਾਇਆ॥
ਅਹੰਕਾਰੀਆ ਨਿੰਦਕਾ ਪਿਠਿ ਦੇ ਨਾਮਦੇਉ ਮੁਖਿ ਲਾਇਆ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥"

ਇਸ ਛਕੇ ਅੰਦਰ ਦੋ ਭਗਤਾਂ ਦਾ ਜ਼ਿਕਰ ਕੀਤਾ ਗਿਆ ਹੈ-ਸਤਿਜੁਗ ਦੇ ਸਮੇਂ ਅੰਦਰ ਹੋਏ ਪ੍ਰਸਿੱਧ ਭਗਤ ਪ੍ਰਹਿਲਾਦ ਦਾ ਅਤੇ ਕਲਿਜੁਗ ਅੰਦਰ ਹੋ ਚੁੱਕੇ ਭਗਤ ਨਾਮਦੇਵ ਜੀ ਦਾ। ਅਰਥਾਤ, ਜੁਗ ਕੋਈ ਵੀ ਹੋਵੇ, ਆਪਣੇ ਭਗਤਾਂ ਦੀ ਪੈਜ ਤੇ ਰੱਖਿਆ ਕਰਨ, ਅਹੰਕਾਰੀਆਂ-ਦੁਸ਼ਟਾਂ ਦਾ ਦਮਨ ਕਰਨ ਅਤੇ ਸੰਤਾਂ-ਭਗਤਾਂ, ਪ੍ਰਭੂ-ਪਿਆਰਿਆਂ ਤੇ ਸਚਿਆਰਿਆਂ ਨੂੰ ਉਬਾਰਨ ਵਾਸਤੇ ਨਿਰਗੁਣ ਅਕਾਲ ਪੁਰਖ ਨੂੰ ਆਪ ਸਰਗੁਣ ਰੂਪ ਅਖ਼ਤਿਆਰ ਕਰ ਕੇ ਆਉਣਾ ਹੀ ਪੈਂਦਾ ਹੈ। ਦਸਮੇਸ਼ ਸਤਿਗੁਰੂ ਜੀ ਦਾ ਵੀ ਕਥਨ ਹੈ:

"ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਜਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖਿਯਨਿ ਪਕਰਿ ਪਛਾਰੋ॥42॥
ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨ॥43॥" (ਬਚਿਤ੍ਰ ਨਾਟਕ)

ਉਪਰੋਕਤ ਦੱਸੇ ਈਸ਼ਵਰੀ ਵਿਧਾਨ ਅਨੁਸਾਰ ਹੀ ਆਪਣੇ ਅਨਿੰਨ ਭਗਤ ਪ੍ਰਹਿਲਾਦ ਨੂੰ ਬਚਾਉਣ ਤੇ ਉਹਦੇ ਦੈਂਤ-ਪਿਤਾ ਹਰਨਾਕਸ਼ ਦਾ ਵਧ ਕਰਨ ਵਾਸਤੇ ਪਰਮੇਸ਼ਰ ਨੂੰ ਆਪ 'ਨਰ-ਸਿੰਘ' ਅਵਤਾਰ ਦੇ ਰੂਪ ਵਿੱਚ ਮਾਤ-ਲੋਕ ਵਿੱਚ ਆਉਣਾ ਪਿਆ ਤੇ ਕਲਿਜੁਗ ਅੰਦਰ ਔਰੰਗਜ਼ੇਬ ਜਿਹੇ ਅਤਿਆਚਾਰੀ ਤੇ ਨਿਰੰਕੁਸ਼ ਬਾਦਸ਼ਾਹ ਦੇ ਕੁਕਰਮਾਂ ਦੀ ਜਕੜ 'ਚੋਂ ਜਨਤਾ ਨੂੰ ਮੁਕਤ ਕਰਨ ਵਾਸਤੇ ਉਸ ਪਰਮ ਪੁਰਖੁ ਪਰਮਾਤਮਾ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ 'ਪੁੱਤਰ' ਬਣਾ ਕੇ ਭੇਜਿਆ:

ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥੁ ਪ੍ਰਚੁਰ ਕਰਬੇ ਕੌਹ ਸਾਜਾ॥
ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥29॥
(ਬਚਿਤ੍ਰ ਨਾਟਕ)

ਤ੍ਰੇਤੇ ਜੁਗ ਅੰਦਰ ਦੁਸਟ ਰਾਵਣ ਵਰਗੇ ਅਨੇਕ ਦੈਂਤਾਂ ਦੁਆਰਾ ਮਚਾਏ ਉਤਪਾਤ ਨੂੰ ਖ਼ਤਮ ਕਰਨ ਵਾਸਤੇ ਅਤੇ ਦੁਆਪਰ ਯੁਗ ਅੰਦਰ ਦੁਸਟ ਤੇ ਹਤਿਆਰੇ ਕੰਸ ਅਤੇ ਮਹਾਂ ਹੰਕਾਰੀ ਤੇ ਲੋਭੀ ਕੌਰਵਾਂ ਦਾ ਨਾਸ ਕਰਨ ਤੇ ਸੱਚੇ ਪਾਂਡਵਾਂ ਦੇ ਹੱਕਾਂ ਦੀ ਰੱਖਿਆ ਕਰਨ ਵਾਸਤੇ ਪਹਿਲਾਂ ਸ੍ਰੀ ਰਾਮ ਚੰਦਰ ਜੀ ਤੇ ਫਿਰ ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿੱਚ ਅਵਤਰਿਤ ਹੋਣਾ ਪਿਆ। ਤ੍ਰੇਤੇ ਯੁੱਗ ਵਿੱਚ ਭਰਤ, ਹਨੂਮਾਨ, ਭੀਲਣੀ ਤੇ ਜਟਾਯੂ ਵਰਗੇ ਭਗਤ ਹੋਏ ਅਤੇ ਦਵਾਪਰ ਯੁੱਗ ਵਿੱਚ ਸੁਦਾਮਾ, ਬਿਦਰ, ਅਰਜੁਨ ਅਤੇ ਦਰੋਪਦੀ ਵਰਗੇ।

ਕੇਵਲ ਮਾਨਵ ਹੀ ਨਹੀਂ, ਪਸ਼ੂ ਪੰਛੀ ਵੀ ਪ੍ਰਭੂ ਦੇ ਭਗਤ ਹੋ ਸਕਦੇ ਹਨ। ਰਾਮ ਭਗਤ ਜਟਾਯੂ ਨੇ ਸੀਤਾ ਦੀ ਰੱਖਿਆ ਕਰਨ ਹਿੱਤ ਰਾਵਣ ਵਿਰੁੱਧ ਲੜਦੇ ਹੋਏ ਆਪਣੀ ਜਾਨ ਦੇ ਦਿੱਤੀ। ਹਨੂਮਾਨ, ਸੁਗਰੀਵ ਤੇ ਉਹਨਾਂ ਦੀ ਵਾਨਰ-ਸੈਨਾ ਨੇ ਰਾਵਣ ਨੂੰ ਪਰਾਜਿਤ ਕਰਨ ਵਿੱਚ ਆਪਣੀ ਸੂਰਮਗਤੀ ਤੇ ਭਗਤੀ ਦਾ ਪ੍ਰਦਰਸ਼ਨ ਕੀਤਾ। ਰਾਮ ਦਾ ਨਾਂ ਜਪਣ ਵਾਲੇ ਇੱਕ ਤੋਤੇ ਨੇ ਆਪਣੀ ਮਾਲਕਣ ਵੇਸਵਾ ਦਾ ਵੀ ਉਧਾਰ ਕਰਨ ਵਿੱਚ 'ਭਗਤ' ਵਾਲੀ ਭੂਮਿਕਾ ਨਿਭਾਈ। ਭਗਤਾਂ ਸੰਤਾਂ ਦੀ ਵਿਸ਼ੇਸ਼ਤਾ ਹੀ ਇਹ ਹੈ ਕਿ ਉਹ ਆਪ ਵੀ ਪ੍ਰਭੂ ਦਾ ਨਾਂ ਜਪ ਕੇ ਸੰਸਾਰ ਦੇ ਭਵ-ਸਾਗਰ ਤੋਂ ਤਰ ਜਾਂਦੇ ਹਨ ਤੇ ਹੋਰ ਪ੍ਰਾਣੀਆਂ ਨੂੰ ਵੀ ਨਾਮ ਜਪਾ ਕੇ ਤਾਰ ਦੇਂਦੇ ਹਨ।

ਗੁਰਬਾਣੀ ਅੰਦਰ ਸਤਿਗੁਰਾਂ ਨੇ ਸੱਚੇ ਤੇ ਪ੍ਰਮਾਣਿਤ ਸ਼ਬਦ ਦਰਜ ਕੀਤੇ ਹਨ। ਯਥਾ:

ਸਚਿ ਕੀ ਬਾਣੀ ਨਾਨਕ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ॥

ਗੁਰਬਾਣੀ ਦੇ ਕਿਸੇ ਵੀ ਸ਼ਬਦ ਨੂੰ ਝੁਠਲਾਇਆ ਨਹੀਂ ਜਾ ਸਕਦਾ ਤੇ ਨਾ ਹੀ ਕਿੰਤੂ-ਪ੍ਰੰਤੂ, ਤਰਕ-ਵਿਤਰਕ ਕਰਨ ਦੀ ਕੋਈ ਗੁੰਜਾਇਸ਼ ਹੈ। ਮਨੁੱਖ ਨੂੰ ਪਰਮਾਤਮਾ ਨੇ ਕਰਮ ਕਰਨ ਪੱਖੋਂ ਪੂਰੀ ਸੁਤੰਤਰਤਾ ਦੇ ਰੱਖੀ ਹੈ। ਉਹ ਕੋਈ ਚੰਗਾ ਕਰਮ ਕਰੇ ਜਾਂ ਨਾ ਕਰੇ। ਗੁਰੂ ਨੂੰ ਧਾਰਨ ਕਰ ਕੇ, ਗੁਰ-ਮੰਤਰ ਜੱਪ ਕੇ, ਪ੍ਰਭੂ ਦਾ ਸਿਮਰਨ ਕਰਕੇ ਉਹ ਈਸ਼ਵਰ ਦਾ ਭਗਤ ਤੇ ਵਧੀਆ ਮਨੁੱਖ ਵੀ ਬਣ ਸਕਦਾ ਹੈ ਅਤੇ ਆਪਣੀਆਂ ਮਨ-ਮਰਜ਼ੀਆਂ ਕਰਕੇ, ਮਾਇਆ, ਤ੍ਰਿਸ਼ਨਾ ਤੇ ਸਰੀਰਕ-ਇੰਦਰੀਆਂ ਦਾ ਗੁਲਾਮ ਰਹਿ ਕੇ ਉਹ 'ਮਨਮੁੱਖ' ਵਾਲਾ ਜੀਵਨ ਵੀ ਜਿਉ ਸਕਦਾ ਹੈ। ਮਨੁੱਖ ਪਾਸ ਤਨ ਵੀ ਹੈ ਤੇ ਮਨ ਵੀ। ਇਨ੍ਹਾਂ ਦੋਹਾਂ ਨੂੰ ਕਿਸ ਕਾਰੇ ਲਾਉਣਾ ਹੈ-ਰੱਬ ਦੀ ਭਗਤੀ ਵੱਲ ਜਾਂ ਆਪਣੀਆਂ ਕਾਮਨਾਵਾਂ ਦੀ ਪੂਰਤੀ ਵੱਲ-ਇਹ ਉਹਦੀ ਆਪਣੀ ਸੋਝੀ ਤੇ ਸਮਝ ਉੱਪਰ ਨਿਰਭਰ ਕਰਦਾ ਹੈ। ਪਸ਼ੂ-ਪੰਛੀਆਂ ਤੇ ਕੀਟ-ਪਤੰਗਿਆਂ ਪਾਸ ਤਨ ਤਾਂ ਹੈ ਮਨ ਨਹੀਂ। ਇਸੇ ਤਰ੍ਹਾਂ ਦੇਵਤਿਆਂ ਪਾਸ ਕੇਵਲ ਮਨ ਹੈ, ਤਨ ਬਿਲਕੁਲ ਨਹੀਂ। ਦੁਬਿਧਾਵਾਂ 'ਚ ਜੇ ਕੋਈ ਜੂਨ ਫਸੀ ਹੋਈ ਹੈ ਤਾਂ ਉਹ ਕੇਵਲ ਮਨੁੱਖਾ ਜੂਨ ਹੈ ਕਿਉਂਕਿ ਇਹ ਤਨ ਮਨ ਦੀਆਂ ਉਪਜੀਆਂ ਹਨ। ਇਹ ਕੇਵਲ ਮਨੁੱਖ ਹੀ ਹੈ ਜੋ ਇੱਕੋ ਹੀ ਸਮੇਂ ਦੋ ਜੀਵਨ ਜਿਉ ਰਿਹਾ ਹੈ-ਇਕ ਤਨ ਦੇ ਤਲ 'ਤੇ ਦੂਸਰਾ ਮਨ ਤੇ ਤਲ 'ਤੇ। ਤਨ ਤੇ ਮਨ ਇੱਕ ਦੂਸਰੇ ਉੱਪਰ ਭਾਰੂ ਹੋਏ ਹੀ ਰਹਿੰਦੇ ਹਨ। ਕਦੇ ਤਨ ਦੀਆਂ ਤ੍ਰਿਸ਼ਨਾਵਾਂ ਦਾ ਪੱਲੜਾ ਭਾਰੀ ਹੋ ਜਾਂਦਾ ਹੈ ਤੇ ਕਦੇ ਮਨ ਦੀਆਂ ਕਾਮਨਾਵਾਂ ਦਾ। ਭਗਤੀ ਦਾ ਮਾਰਗ ਤੇ ਭਗਤ ਦਾ ਜੀਵਨ ਸੰਤੁਲਿਤ ਹੁੰਦਾ ਹੈ। ਭਗਤ-ਸੰਤ ਆਪਣੇ ਤਨ-ਮਨ ਦੀਆਂ ਤ੍ਰਿਸ਼ਨਾਵਾਂ-ਕਾਮਨਾਵਾਂ ਤੋਂ ਬਹੁਤ ਉੱਪਰ ਉੱਠ ਕੇ ਆਪਣੇ ਆਪ ਨੂੰ ਈਸ਼ਵਰ ਦੀ ਇੱਛਾ, ਸੱਚੇ ਪ੍ਰਭੂ ਦੀ ਰਜ਼ਾ ਜਾਂ ਮਰਜ਼ੀ ਦੇ ਹਵਾਲੇ ਕਰ ਦੇਂਦੇ ਹਨ ਅਤੇ ਉਸ ਅਕਾਲ ਪੁਰਖੁ ਦੀ ਗੈਬੀ ਆਵਾਜ਼, ਆਦੇਸ਼, ਹੁਕਮ ਅਨੁਸਾਰ ਜ਼ਿੰਦਗੀ ਬਸਰ ਕਰਦੇ ਹਨ। ਭਗਤ ਕਬੀਰ ਜੀ ਦਾ ਇੱਕ ਸ਼ਬਦ ਹੈ ਰਾਗ ਗਉੜੀ ਅੰਦਰ:

"ਮਨ ਅੰਤਰਿ ਬੋਲਸਭ ਕੋਈ॥ ਮਨ ਮਾਰੇ ਬਿਨੇ ਭਗਤਿ ਨ ਹੋਈ॥"

ਸੰਤਾਂ-ਭਗਤਾਂ ਦਾ ਜੀਵਨ-ਸਫ਼ਰ ਗਹਿਰ-ਗੰਭੀਰ, ਅੰਦਰੂਨੀ ਤੇ ਆਤਮਿਕ-ਅਧਿਆਤਮਿਕ ਹੁੰਦਾ ਹੈ। ਉਹਨਾਂ ਨੇ ਤਨ ਮਨ ਦੀਆਂ ਖਾਹਿਸ਼ਾਂ

ਤੇ ਕਾਮਨਾਵਾਂ ਨੂੰ ਮਾਰ ਲਿਆ ਹੁੰਦਾ ਹੈ ਅਥਵਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਹੋਰ ਸੰਸਾਰੀ ਵਿਕਾਰ ਉਨ੍ਹਾਂ ਨੇ ਆਪਣੇ ਵਸ ਵਿਚ ਕਰ ਲਏ ਹੁੰਦੇ ਹਨ ਅਤੇ ਆਪਣੇ ਮਨ ਨੂੰ ਜਿੱਤ ਲਿਆ ਹੁੰਦਾ ਹੈ। ਉਨ੍ਹਾਂ ਦੀਆਂ ਬਿਰਤੀਆਂ ਪਰਮਾਤਮਾ ਨਾਲ ਜੁੜੀਆਂ ਹੁੰਦੀਆਂ ਹਨ ਤੇ ਹਮੇਸ਼ਾ ਉਹਦੇ ਦਰ ਦੇ ਕੂਕਰ ਬਣ ਕੇ ਵਿਚਰਦੇ ਹਨ; ਉਹਦੇ ਚਰਨਾਂ ਵਿੱਚ ਲਿਵ ਲਾਈ ਰੱਖਦੇ ਹਨ ਅਤੇ ਉਹਦੇ ਆਦੇਸ਼ ਸੁਣਨ ਅਤੇ ਹੁਕਮਾਂ ਦੀ ਤਾਮੀਲ ਕਰਨ ਵਾਸਤੇ ਸਦਾ ਹੱਥ ਬੰਨ੍ਹ ਕੇ, ਦਾਸ ਅਤੇ ਸੇਵਕ ਦੀ ਭਾਵਨਾ ਸਹਿਤ, ਖੜ੍ਹੇ ਰਹਿੰਦੇ ਹਨ। ਭਗਤਾਂ ਦੀ ਅਜਿਹੀ ਮਨੋ-ਬਿਰਤੀ ਨੂੰ ਹੀ ਬਿਆਨ ਕਰਦਾ ਹੈ ਸ਼੍ਰੋਮਣੀ ਭਗਤ ਸ੍ਰੀ ਕਬੀਰ ਜੀ ਦਾ ਇਹ ਸਲੋਕ:

"ਕਬੀਰ ਕੂਕਰ ਰਾਮ ਕੋ ਮੁਤੀਆ ਮੇਰਾ ਨਾਉ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥"

ਪਸ਼ੂ ਪੰਛੀਆਂ ਬਾਬਤ ਗੁਰਬਾਣੀ ਅੰਦਰ ਦੱਸਿਆ ਗਿਆ ਹੈ ਕਿ ਉਹ ਸਭ ਜੀਆਂ ਦੇ ਦਾਤਾਰ-ਪਾਲਣਹਾਰ ਇੱਕੋ ਪਰਮ-ਪਿਤਾ ਪਰਮਾਤਮਾ ਨੂੰ ਹੀ ਧਿਆਉਂਦੇ ਹਨ, ਹੋਰ ਕਿਸੇ ਹਸਤੀ-ਸ਼ਕਤੀ ਨੂੰ ਨਹੀਂ। ਯਥਾ-

"ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥" (ਰਾਗ ਮਲਾਰ ਮ:4)

ਸੱਚਾਈ ਹੈ ਕਿ ਕੋਇਲ ਕੂਹ-ਕੂਹ-'ਤੂੰ ਹੀ ਤੂੰ' ਗਾ ਕੇ ਸ੍ਰਿਸ਼ਟੀ ਦੇ ਮਾਲਕ ਨੂੰ ਯਾਦ ਕਰਦੀ ਹੈ। ਪਪੀਹਾ ਉਸੇ ਸਰਬ-ਵਿਆਪੀ ਤੇ ਸਰਬ-ਸ਼ਕਤੀਮਾਨ ਹਸਤੀ ਨੂੰ 'ਪੀਹੂ-ਪੀਹੂ' ਪੁਕਾਰ-ਪੁਕਾਰ ਕੇ ਸਿਮਰਦਾ ਹੈ। ਏਥੇ, ਇੱਕ ਬੜੀ ਵਚਿੱਤਰ ਤੇ ਮਾਰਮਿਕ ਕਥਾ ਯਾਦ ਆ ਗਈ ਹੈ। ਅਰਜੁਨ ਸ੍ਰੀ ਕ੍ਰਿਸ਼ਨ ਜੀ ਦਾ ਅਨਿੰਨ ਭਗਤ ਸੀ ਪਰੰਤੂ ਉਹ ਆਪਣੇ ਆਪ ਨੂੰ 'ਪਰਮ-ਭਗਤ' ਮੰਨਦਾ ਸੀ ਪ੍ਰਭੂ ਦਾ। ਏਸੇ ਭਰਮ-ਭੁਲੇਖੇ ਵਿੱਚ ਉਹ ਇੱਕ ਦਿਨ ਸ੍ਰੀ ਕ੍ਰਿਸ਼ਨ ਜੀ ਨੂੰ ਪੁੱਛ ਬੈਠਾ ਕਿ ਕੀ ਮੇਰੇ ਤੋਂ ਵੱਡਾ ਹੋਰ ਵੀ ਆਪ ਜੀ ਦਾ ਭਗਤ ਹੈ? ਕ੍ਰਿਸ਼ਨ ਜੀ ਨੇ ਜਦੋਂ ਉਹਦੇ ਪ੍ਰਸ਼ਨ ਦਾ ਉੱਤਰ ਦਿੱਤਾ ਕਿ "ਹਾਂ, ਹੈ" ਤਾਂ ਅਰਜੁਨ ਦੇ ਅਹੰ ਨੂੰ ਝਟਕਾ ਲੱਗਾ। ਉਸ ਤੁਰੰਤ ਪੁੱਛਿਆ, "ਕੌਣ?" ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਤੇਰੀ ਤਸੱਲੀ ਵਾਸਤੇ ਸਾਨੂੰ ਜੰਗਲ ਵਿੱਚ ਜਾਣਾ ਪਵੇਗਾ। ਦੋਵੇਂ ਸੰਘਣੇ ਜੰਗਲ 'ਚੋਂ ਹੁੰਦੇ ਹੋਏ ਇੱਕ ਨਦੀ ਦੇ ਲਾਗੇ ਪਹੁੰਚ ਗਏ, ਜਿਸਦੇ ਕਿਨਾਰੇ ਇੱਕ ਸ਼ੇਰ ਖੜ੍ਹਾ ਸੀ। ਇਸ ਸ਼ੇਰ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਪ੍ਰਤੱਖ ਦਰਸ਼ਨਾਂ ਦੀ ਏਨੀ ਤੀਬਰ ਤਾਂਘ ਲੱਗੀ ਹੋਈ ਸੀ ਕਿ ਪਿਆਸਾ ਹੋਣ ਦੇ ਬਾਵਜੂਦ ਉਹ ਪਾਣੀ ਵੀ ਨਹੀਂ ਸੀ ਪੀ ਰਿਹਾ। ਸ੍ਰੀ ਕ੍ਰਿਸ਼ਨ ਜੀ ਨੇ ਉਸ ਸ਼ੇਰ ਨੂੰ ਇਸ਼ਾਰੇ ਨਾਲ ਹੁਕਮ ਕੀਤਾ-"ਜਾਹ ਪਾਣੀ ਪੀ ਲੈ।" ਪ੍ਰਭੂ ਦੀ ਆਗਿਆ ਮੰਨ ਕੇ ਸ਼ੇਰ ਨੇ ਪਾਣੀ ਪੀਤਾ ਤੇ ਫਿਰ ਉਨ੍ਹਾਂ ਵੱਲ ਆ ਕੇ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਵਿੱਚ ਆਪਣਾ ਸਿਰ ਰੱਖ ਦਿੱਤਾ ਤੇ ਆਪਣੇ ਪ੍ਰਾਣ ਤਿਆਗ ਦਿੱਤੇ। ਹੁਣ ਅਰਜੁਨ ਨੂੰ ਸਮਝ ਆ ਗਈ ਕਿ ਇਹ ਸ਼ੇਰ ਹੀ ਸੀ ਪ੍ਰਭੂ ਦਾ ਪਰਮ-ਭਗਤ, ਉਹ ਨਹੀਂ।

'ਭਗਤ' ਕਿਸ ਨੂੰ ਕਹਿੰਦੇ ਹਨ ਤੇ ਉਹਦੇ ਗੁਣ-ਲੱਛਣ ਕੀ ਹੁੰਦੇ ਹਨ ਜਿਨ੍ਹਾਂ ਰਾਹੀਂ ਸੱਚੇ ਭਗਤ ਦੀ ਪਹਿਚਾਨ ਕੀਤੀ ਜਾ ਸਕੇ? ਹੁਣ ਅਸੀਂ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਢੂੰਢਣ ਦਾ ਯਤਨ ਕਰਦੇ ਹਾਂ।

'ਮਹਾਨ ਕੋਸ਼' ਦੇ ਕਰਤਾ ਨੇ ਈਸ਼ਵਰ ਦੀ ਭਗਤੀ ਕਰਨ ਵਾਲੇ ਪ੍ਰਾਣੀ, ਸੇਵਕ ਅਤੇ ਉਪਾਸ਼ਕ ਨੂੰ ਭਗਤ ਮੰਨਿਆ ਹੈ। ਪੁਸ਼ਟੀ ਵਜੋਂ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਗੁਰਬਾਣੀ 'ਚੋਂ ਇਹ ਗੁਰ-ਵਾਕ ਅਥਵਾ ਪੰਕਤੀਆਂ ਦਿੱਤੀਆਂ ਹਨ:

"ਭਗਤਿ ਆਰਾਧਹਿ ਏਕ ਰੰਗਿ॥" (ਬਿਲਾਵਲ ਮਹਲਾ 5)
ਅਤੇ
"ਹਰਿ ਕਾ ਭਾਣਾ ਮੰਨੇ ਸੋ ਭਗਤ ਹੋਇ॥"(ਵਾਰ ਰਾਮਕਲੀ ਮਹਲਾ 3)

ਉਪਰੋਕਤ ਤੁਕਾਂ ਤੋਂ ਭਗਤ ਦੇ ਦੋ ਗੁਣ ਤਾਂ ਸਪਸ਼ਟ ਪ੍ਰਗਟ ਹੁੰਦੇ ਹਨ। ਇੱਕ ਤਾਂ ਇਹ ਕਿ ਪ੍ਰਭੂ ਦਾ ਭਗਤ ਆਪਣੇ ਇਸ਼ਟ ਨੂੰ ਇੱਕ ਰੰਗ ਹੋ ਕੇ ਅਥਵਾ ਸੱਚੇ ਪ੍ਰੇਮ, ਲਗਨ, ਸ਼ਰਧਾ ਸਹਿਤ ਅਰਾਧਦਾ ਹੈ ਜਾਂ ਧਿਆਉਂਦਾ ਹੈ। ਇਹਦਾ ਭਾਵ ਹੈ ਕਿ ਭਗਤ ਦਾ ਸਾਰਾ ਧਿਆਨ ਆਪਣੇ ਇਸ਼ਟ ਉੱਤੇ ਹੀ ਕੇਂਦਰਿਤ ਹੁੰਦਾ ਹੈ। ਦੂਸਰਾ ਗੁਣ ਇਹ ਕਿ ਭਗਤ ਆਪਣੇ ਇਸ਼ਟ-ਈਸ਼ਵਰ ਦੇ ਭਾਣੇ ਵਿੱਚ ਹੀ, 'ਉਹਦੀ ਰਜ਼ਾ ਅੰਦਰ ਹੀ ਰਾਜ਼ੀ' ਰਹਿੰਦਾ ਹੈ। ਇਸ ਤੱਥ ਦੇ ਪ੍ਰਮਾਣ ਵਜੋਂ ਗੁਰਬਾਣੀ ਦੀਆਂ ਇਹ ਪੰਕਤੀਆਂ ਵੀ ਵਿਚਾਰਨ ਯੋਗ ਹਨ:

"ਜੋ ਰਾਜ ਦੇਹਿ ਤ ਕਵਨ ਬਡਾਈ॥
ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥"
(ਗੂਜਰੀ ਸ੍ਰੀ ਨਾਮਦੇਵ , 524)

ਅਤੇ

"ਜੇ ਸੁਖੁ ਦੇਹਿ ਤਾ ਤੁਝੈ ਆਰਾਧੀ ਦੁਖਿ ਭੀ ਤੁਝੈ ਧਿਆਈ॥2॥
ਜੇ ਭੁਖ ਦੇਹਿ ਤਾ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥3॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥8॥
ਜੇ ਲੋਕ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤਾ ਛੋਡਿ ਨ ਜਾਈ॥9॥
ਜੇ ਤੁਧੁ ਵਲਿ ਰਹੈ ਤਾ ਕੋਈ ਕਿਆ ਆਖਉ ਤੁਧੁ ਵਿਸਰਿਐ ਮਰਿ ਜਾਈ॥10॥
(ਰਾਗ ਸੂਹੀ ਅਸਟਪਦੀਆ ਮਹਲਾ 4 ਘਰੁ 2, 757)

ਭਗਤ ਦੇ ਲੱਛਣ: ਬਹੁਤ ਸਾਰੇ ਗੁਣ-ਲੱਛਣਾਂ ਵਿੱਚੋਂ ਕੁਝ ਪ੍ਰਮੁੱਖ ਇਹ ਵੀ ਹਨ:

ਸੰਪੂਰਣ ਸਮਰਪਣ ਸਹਿਤ ਆਪਣੇ ਇਸ਼ਟ ਦੀ ਪ੍ਰਭੁਤਾ, ਈਸ਼ਵਰੀਯਤਾ ਅਤੇ ਸਮਰੱਥਾ ਵਿੱਚ ਅਟੁੱਟ ਵਿਸ਼ਵਾਸ ਅਥਵਾ ਭਰੋਸਾ, ਸਭਨਾ ਪ੍ਰਾਣੀਆਂ ਵਾਸਤੇ ਸਮ-ਦ੍ਰਿਸ਼ਟੀ, ਸਰਬੱਤ ਦਾ ਭਲਾ ਚਾਹੁਣਾ, ਮੰਗਣਾ ਤੇ ਕਰਨਾ, ਦਇਆ-ਦ੍ਰਿਸ਼ਟੀ ਰੱਖਣੀ, ਮਿੱਠਾ ਬੋਲਣਾ, ਆਪ ਦੁੱਖ ਸਹਿ ਕੇ ਵੀ ਹੋਰਨਾਂ ਦੇ ਦੁੱਖਾਂ ਦਾ ਨਿਵਾਰਣ ਕਰਨਾ। ਇਸ ਸੰਦਰਭ ਵਿੱਚ 'ਦੇਵੀਦੱਤ' ਨਾਂ ਦੇ ਇੱਕ ਜ਼ਹੀਨ ਤੇ ਸੰਵੇਦਨਸ਼ੀਲ ਕਵੀ ਦੀ ਇਹ ਰਚਨਾ ਪਾਠਕਾਂ ਦੀ ਰੁਚੀ ਤੇ ਜਾਣਕਾਰੀ ਵਾਸਤੇ ਲਾਹੇਵੰਦ ਰਹੇਗੀ:

'ਦਯਾ ਦਿਮ ਰਾਖੈ ਸਬਹੀ ਸੋ ਮ੍ਰਿਦੁ ਭਾਖੈ ਨਿਤ
ਕਾਮ ਕ੍ਰੋਧ ਲੋਭ ਮੋਹ ਹਉਮੈ ਕੋ ਦਬਾਵੈ ਜੂ।
ਕਾਹੂੰ ਮੇਂ ਨਾ ਤੇਖੈ, ਸਭ ਹੀ ਮੈਂ ਏਕ ਬ੍ਰਹਮ ਦੇਖੈ
ਲਘੁ ਲੇਖੈ ਆਪ, ਕਰ ਨੇਮ ਤਨ ਜਾਵੈ ਜੂ।
'ਦੇਵੀਦੱਤ' ਜਾਨੈ ਏਕ ਹਰਿ ਹੀ ਕੋ ਮੀਤ, ਔਰ
ਜਗਤ ਕੀ ਰੀਤ ਮੇ ਨ ਪ੍ਰੀਤਿ ਸਰਸਾਵੈ ਜੂ।
ਦੁਖਿਤ ਹ੍ਵੈ ਆਪ ਦੁੱਖ ਔਰ ਕੇ ਮਿਟਾਵੈ, ਐਸੋ
ਸ਼ਾਤ ਪਦ ਪਾਵੈ, ਤਬ ਭਗਤ ਕਹਾਵੈ ਜੂ।'

ਸਤਿਗੁਰੂ ਨਾਨਕ ਦੇਵ ਜੀ ਨੇ 'ਮੂਲ-ਮੰਤਰ' ਵਿੱਚ ਈਸ਼ਵਰ ਨੂੰ ਨਿਰਭਉ ਤੇ ਨਿਰਵੈਰ ਦੱਸਿਆ ਹੈ। ਭਗਤ ਵੀ ਆਪਣੀ ਜ਼ਿੰਦਗੀ ਦੌਰਾਨ ਪ੍ਰਭੂ ਦੇ ਗੁਣਾਂ ਦਾ ਹੀ ਨਿਰੂਪਣ ਕਰਦੇ ਹਨ। ਮਹਾਨ ਪੁਰਖਾਂ ਅਤੇ ਭਗਤਾਂ ਦਾ ਉੱਚਾ-ਸੁੱਚਾ ਜੀਵਨ, ਕਥਨੀ ਤੇ ਕਰਨੀ ਵਿੱਚ ਇਕਸਾਰਤਾ, ਨਿਰਮਲ ਤੇ ਨਿਰਛਲ ਵਿਵਹਾਰ ਅਤੇ ਪਾਕ-ਪਵਿੱਤਰ, ਬੇਦਾਗ ਆਚਰਣ ਦੀ ਮਿਸਾਲ ਹੁੰਦੀ ਹੈ। ਭਗਤ ਇੱਕੋ ਸੱਚੇ ਰੱਬ ਦਾ ਹੀ ਭੈਅ ਰੱਖਦੇ ਹਨ; ਦੁਨੀਆਂ ਦੇ ਸੁਲਤਾਨਾਂ, ਬਾਦਸ਼ਾਹਾਂ ਸਾਹਵੇਂ ਵੀ ਉਹ ਬੇਖੌਫ਼ ਹੋ ਕੇ ਵਿਚਰਦੇ ਹਨ। ਉਨ੍ਹਾਂ ਦੀ ਆਵਾਜ਼ ਹੱਕ-ਸੱਚ ਦੀ ਰਾਖੀ ਵਾਸਤੇ ਸਦਾ ਬੁਲੰਦ ਹੁੰਦੀ ਹੈ। ਸੁਕਰਾਤ ਤੇ ਸਮਰੱਦ ਵਰਗੇ ਸੋਚਵਾਨ ਤੇ ਰੱਬ ਦੇ ਪਿਆਰੇ ਫ਼ਕੀਰ ਆਪਣੇ ਸਮੇਂ ਦੇ ਹੁਕਮਰਾਨਾਂ ਵਾਸਤੇ ਇੱਕ ਅਡਿੱਗ ਚੁਣੌਤੀ ਹੋ ਗੁਜ਼ਰੇ। ਭਗਤ ਪ੍ਰਹਿਲਾਦ, ਜਿਸਨੂੰ ਭਾਈ ਗੁਰਦਾਸ ਜੀ ਨੇ 'ਕੱਲਰ ਵਿਚ ਉੱਗੇ ਕੰਵਲ' ਦੀ ਤਸ਼ਬੀਹ ਦੇ ਕੇ ਵਡਿਆਇਆ ਹੈ, ਨੂੰ ਹਰਨਾਕਸ਼ ਦੀ ਨੰਗੀ-ਲਿਸ਼ਕਦੀ ਤਲਵਾਰ ਤੇ

ਅੱਗ ਨਾਲ ਤਪਾਏ ਗਏ ਲਾਲ-ਸੂਹੇ, ਗਰਮ ਥੰਮ ਵੀ ਡੁਲਾ ਨਾ ਸਕੇ। ਭਗਤ ਕਬੀਰ ਜੀ ਨੂੰ ਸਮੇਂ ਦੇ ਹਾਕਮ ਸਿਕੰਦਰ ਲੋਧੀ ਦੇ ਫੁਰਮਾਨਾਂ ਤੇ ਮੁਲਾਣਿਆਂ ਦੇ ਫਤਵਿਆਂ ਅਨੁਸਾਰ ਮਸਤ ਹਾਥੀ ਸਾਹਵੇਂ ਸੁੱਟਿਆ ਗਿਆ ਅਤੇ ਗੰਗਾ ਨਦੀ ਵਿੱਚ ਜੰਜੀਰਾਂ ਤੇ ਪੱਥਰ ਬੰਨ੍ਹ ਕੇ ਡੋਬਣ ਦੇ ਮਨਸੂਬੇ ਵੀ ਅਸਫਲ ਰਹੇ। ਕਬੀਰ ਸਾਹਿਬ ਹੌਲੇ ਫੁੱਲ ਵਾਂਗ ਗੰਗਾ ਦੀਆਂ ਲਹਿਰਾਂ ਉੱਪਰ ਸਜੀਵ ਤਰਦੇ ਹੋਏ ਹਜ਼ਾਰਾਂ ਦਰਸ਼ਕਾਂ ਨੇ ਆਪ ਤੱਕੇ। ਇਸ ਪ੍ਰਥਾਇ ਭਗਤ ਕਬੀਰ ਜੀ ਦੇ ਆਪਣੇ ਹੀ ਸ਼ਬਦ ਸਾਕਸ਼ੀ ਹਨ:

"ਗੰਗਾ ਕੀ ਲਹਿਰ ਮੇਰੀ ਟੁੱਟੀ ਜੰਜੀਰ॥
ਮ੍ਰਿਗਛਾਲਾ ਪਰ ਬੈਠੇ ਕਬੀਰ॥"

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ 'ਮਹਾਨ ਕੋਸ਼' ਵਿੱਚ ਲਿਖਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਚਾਰ ਪ੍ਰਕਾਰ ਦੇ ਭਗਤ ਵਰਣਨ ਕੀਤੇ ਹਨ:

(ੳ) ਕਾਮਨਾਵਾਨ- ਜੋ ਧਨ, ਸੰਤਾਨ ਆਦਿ ਦੀ ਇੱਛਾ ਨਾਲ ਉਪਾਸਨਾ ਕਰਦੇ ਹਨ।
(ਅ) ਆਰਤ-ਜੋ ਰੋਗ ਦੁੱਖ ਆਦਿ ਦੇ ਮਿਟਾਉਣ ਲਈ ਭਗਤੀ ਕਰਦੇ ਹਨ।
(ੲ) ਉਪਾਸਕ- ਜੋ ਇਸਤਰੀ ਵਾਂਗ ਕਰਤਾਰ ਨੂੰ ਭਰਤਾ (ਪਤੀ) ਮੰਨ ਕੇ ਸੇਵਦੇ ਹਨ।
(ਸ) ਗਿਆਨੀ-ਜੋ ਸਰਵਰੂਪ ਆਤਮਾ ਨੂੰ ਦੇਖ ਕੇ ਉਪਾਸਦੇ ਹਨ।

ਇਸ ਲੇਖ ਦੇ ਆਰੰਭ ਵਿੱਚ ਦੱਸਿਆ ਗਿਆ ਸੀ ਕਿ 'ਭਗਤ' ਦਾ ਇੱਕ ਰੂਪ ਸੇਵਕ ਦਾ ਵੀ ਹੈ। ਇਸ ਸੰਦਰਭ ਵਿੱਚ ਸਤਿਗੁਰੂ ਅਰਜਨ ਦੇਵ ਜੀ ਦੇ ਆਪਣੇ ਬਚਨ ਹੀ ਪ੍ਰਯਾਪਤ ਹਨ, ਜੋ ਆਪ ਜੀ ਨੇ ਆਪਣੀ ਮਹਾਨ ਰਚਨਾ 'ਸੁਖਮਨੀ ਸਾਹਿਬ' ਅੰਦਰ ਵਿਅਕਤ ਕੀਤੇ ਹਨ। ਯਥਾ:

"ਠਾਕੁਰ ਕਾ ਸੇਵਕ ਆਗਿਆਕਾਰੀ॥
ਠਾਕੁਰ ਕਾ ਸੇਵਕ ਸਦਾ ਪੂਜਾਰੀ॥
ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ॥
ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥
ਠਾਕੁਰ ਕਉ ਸੇਵਕ ਜਾਨੈ ਸੰਗਿ॥
ਪ੍ਰਭ ਕਾ ਸੇਵਕੁ ਨਾਮ ਕੈ ਰੰਗਿ॥
ਸੇਵਕ ਕਉ ਪ੍ਰਭ ਪਾਲਨਹਾਰਾ॥
ਸੇਵਕ ਕੀ ਰਾਖੈ ਨਿਰੰਕਾਰਾ॥
ਸੋ ਸੇਵਕ ਜਿਸ ਦਇਆ ਪ੍ਰਭੁ ਧਾਰੈ॥
ਨਾਨਕ ਸੋ ਸੇਵਕ ਸਾਸਿ ਸਾਸਿ ਸਮਾਰੈ॥3॥
ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ॥
ਪ੍ਰਭ ਕੇ ਸੇਵਕ ਊਚ ਤੇ ਊਚੇ॥
ਜੋ ਪ੍ਰਭ ਅਪਨੀ ਸੇਵਾ ਲਾਇਆ॥
ਨਾਨਕ ਸੋ ਸੇਵਕ ਦਹਿਦਿਸਿ ਪ੍ਰਗਟਾਇਆ ॥4॥

(ਅਸਟਪਦੀ 17)

ਸਤਿਗੁਰੂ ਅਮਰਦਾਸ ਜੀ ਅਨੁਸਾਰ ਭਗਤਾਂ ਦੀ ਚਾਲ ਬੜੀ ਨਿਰਾਲੀ ਹੁੰਦੀ ਹੈ। ਆਪਣੀ ਬਾਣੀ 'ਅਨੰਦ ਸਾਹਿਬ' ਅੰਦਰ ਆਪ ਜੀ ਦੇ ਇਹ ਵਾਕ ਇਸ ਤੱਥ ਪ੍ਰਥਾਏ ਅਮੁੱਲੀਕ ਹਨ:

ਭਗਤਾ ਕੀ ਚਾਲ ਨਿਰਾਲੀ॥
ਚਾਲਾ ਨਿਰਾਲੀ ਭਗਤਹ ਕੇਰੀ ਬਿਖਮ ਮਾਰਗਿ ਚਲਣਾ॥
ਲਬ ਲੋਭ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨ੍ਹੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥14॥

(ਰਾਮਕਲੀ ਮਹਲਾ 3, ਅਨੰਦੁ)

ਸੱਚੇ ਭਗਤ ਦੀ ਇੱਕ ਹੋਰ ਵਿਸ਼ੇਸ਼ਤਾ ਇਹ ਵੀ ਹੈ ਕਿ ਉਹ ਦੁਸ਼ਟਾਂ-ਕੁਸੰਗੀਆਂ ਦੀ ਸੰਗਤ ਹਰਗਿਜ਼ ਨਹੀਂ ਕਰਦਾ। ਉਹ ਕੇਵਲ ਸੱਚੇ ਸਾਧੂ-ਸੰਤਾਂ ਦੀ ਸੰਗਤ ਕਰਦਾ ਹੈ, ਜਿੱਥੋਂ ਉਸਨੂੰ ਸੱਚੇ ਗਿਆਨ ਦਾ ਪ੍ਰਕਾਸ਼ ਪ੍ਰਾਪਤ ਹੁੰਦਾ ਹੈ। ਭਗਤ ਸਦਾ ਪ੍ਰਭੂ ਦੇ ਸਿਮਰਨ 'ਚ ਲੀਨ ਰਹਿ ਕੇ ਪਰਮਾਤਮਾ-ਪਾਰਬ੍ਰਹਮ ਦੇ ਸੰਗ-ਸਾਥ ਨੂੰ ਮਾਣਦਾ ਹੈ ਅਤੇ ਸਦਾ ਸ਼ਾਂਤ ਤੇ ਅਡੋਲ ਰਹਿੰਦਾ ਹੈ।

ਗੁਰਬਾਣੀ ਵਿੱਚ ਅਨੇਕਾਂ ਭਗਤਾਂ ਦਾ ਵਿਵਰਣ ਮਿਲਦਾ ਹੈ। ਭਾਈ ਗੁਰਦਾਸ ਜੀ ਦੀ ਬਾਣੀ ਨੂੰ ਸਤਿਗੁਰੂ ਅਰਜਨ ਦੇਵ ਜੀ ਨੇ ਆਪ 'ਗੁਰਬਾਣੀ ਦੀ ਕੁੰਜੀ' ਦਾ ਖ਼ਿਤਾਬ ਬਖਸ਼ਿਆ। "ਧਰੂ ਹੱਸਦਾ ਘਰ ਆਇਆ........." ਇੱਕ ਪੂਰੀ ਪਉੜੀ ਭਾਈ ਸਾਹਿਬ ਨੇ ਭਗਤ ਪ੍ਰਹਿਲਾਦ ਨੂੰ ਸਮਰਪਿਤ ਕਰ ਦਿੱਤੀ ਹੈ ਅਤੇ ਉਸਨੂੰ ਭਗਤਾਂ ਦੇ ਜਗਤ ਦਾ ਅਟੱਲ ਤੇ ਅਮਰ ਸਿਤਾਰਾ ਬਣਾ ਦਿੱਤਾ ਹੈ। ਇਸੇ ਤਰ੍ਹਾਂ ਇੱਕ ਪਉੜੀ ਆਪ ਜੀ ਨੇ ਸਤਿਵਾਦੀ (ਪਰ ਨਿਗੁਰੇ) ਰਾਜਾ ਹਰੀਸ਼ ਚੰਦਰ ਦੀ ਰਾਣੀ ਤਾਰਾ ਦੇ ਵੀ ਭਗਤੀ ਭਰੇ ਜੀਵਨ ਨੂੰ ਦਰਸਾਉਂਦੀ ਸਾਡੇ ਵਾਸਤੇ ਲਿਖ ਦਿੱਤੀ। ਸਾਨੂੰ ਇਹ ਸੋਝੀ ਦੇਣ ਵਾਸਤੇ ਕਿ ਸੱਚੇ ਸਾਧੂਆਂ-ਸੰਤਾਂ ਦੀ ਸਤਿ-ਸੰਗਤ ਕਰਨ ਦਾ ਕਿਤਨਾ ਮਹਾਨ ਫਲ ਹੁੰਦਾ ਹੈ। 'ਕਲਰ ਕੰਵਲ ਭਗਤ ਪ੍ਰਹਿਲਾਦ' ਵਾਲੀ ਪਉੜੀ ਸਾਨੂੰ ਭਗਤ ਪ੍ਰਹਿਲਾਦ ਦੇ ਅਟੱਲ ਵਿਸ਼ਵਾਸ ਦੁਆਰਾ ਪ੍ਰੇਰਿਤ ਕਰਦੀ ਹੈ ਕਿ ਸਾਨੂੰ ਵੀ ਈਸ਼ਵਰ ਦੀ ਭਗਤੀ ਕਰਨ ਵਾਲੇ ਪਸੇ ਲੱਗਣਾ ਚਾਹੀਦਾ ਹੈ ਕਿਉਂਕਿ 'ਮਾਨੁਖ ਜਨਮ ਕਾ ਏਹੀ ਲਾਹੁ' ਹੈ। ਇਹ ਤਾਂ ਹੈ ਸਤਿਜੁਗ ਦੇ ਭਗਤਾਂ ਦੀ ਗਾਥਾ। ਤ੍ਰੇਤਾ-ਦੁਆਪਰ ਦੇ ਭਗਤਾਂ ਦਾ ਕੁਝ ਜ਼ਿਕਰ ਅਸੀਂ ਉੱਪਰ ਕਰ ਹੀ ਚੁੱਕੇ ਹਾਂ। ਹੁਣ 'ਕਲਿਜੁਗ' ਦੇ ਭਗਤਾਂ ਬਾਬਤ ਕੁਝ ਜਾਣਕਾਰੀ ਲੈਣੀ ਵੀ ਬਣਦੀ ਹੈ।

ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਪੰਜਵੇਂ ਪਾਤਸ਼ਾਹ ਨੇ ਸਤਾਰਾਂ ਭਗਤਾਂ ਅਤੇ ਪੰਦਰਾਂ ਭੱਟਾਂ ਦੀ ਬਾਣੀ ਸੰਮਿਲਤ ਕਰ ਕੇ ਇਸ ਧਾਰਮਿਕ ਗ੍ਰੰਥ ਨੂੰ 'ਸਰਬ ਸਾਂਝੀ ਗੁਰਬਾਣੀ' ਹੋਣ ਦਾ ਮਾਣ-ਸਨਮਾਨ ਪ੍ਰਦਾਨ ਕੀਤਾ ਹੈ। ਭੱਟ-ਗਵੱਈਏ ਸਤਿਗੁਰੂਆਂ ਦੇ ਦਰਬਾਰ ਵਿੱਚ ਸ਼ਬਦ-ਕੀਰਤਨ ਕਰਿਆ ਕਰਦੇ ਸਨ। ਸਤਿਗੁਰੂ ਸਾਹਿਬਾਨ ਦੀ ਅਤੇ ਅਕਾਲ ਪੁਰਖੁ ਦੀ ਮਹਿਮਾ, ਸਿਫ਼ਤ-ਸਲਾਹ ਨੂੰ ਸਮਰਪਿਤ ਉਨ੍ਹਾਂ ਦੀ ਬਾਣੀ 'ਭੱਟਾਂ ਦੇ ਸਵੈਯੇ' ਸਿਰਲੇਖ ਹੇਠ ਦਰਜ ਕੀਤੀ ਗਈ ਹੈ। ਸੱਤੇ-ਬਲਵੰਡ 'ਡੂਮਿ' ਤੋਂ ਸਿਵਾ ਕਿਸੇ ਹੋਰ ਭੱਟ ਦੀ ਬਾਬਤ (ਉਨ੍ਹਾਂ ਦੇ ਜਨਮ, ਜੀਵਨ ਤੇ ਪਰਿਵਾਰਕ-ਪਿਛੋਕੜ ਬਾਰੇ) ਕੋਈ ਵੀ ਜਾਣਕਾਰੀ ਨਹੀਂ ਮਿਲਦੀ। ਭੱਟਾਂ ਦੀ ਬਾਣੀ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਸਤਿਕਾਰਿਤ ਸਥਾਨ ਦੇ ਕੇ ਪੰਜਵੇਂ ਪਾਤਸ਼ਾਹ ਨੇ ਭੱਟਾਂ ਨੂੰ ਮਾਣ ਬਖਸ਼ਿਆ ਹੈ।

ਜਿਨ੍ਹਾਂ ਸਤਾਰਾਂ ਭਗਤਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਦਰਜ ਹੈ, ਉਨ੍ਹਾਂ ਦੇ ਨਾਂ, ਨਾਵਾਂ ਦੇ ਪਹਿਲੇ ਅੱਖਰ-ਕ੍ਰਮ ਅਨੁਸਾਰ ਇਹ ਹਨ:

ਸਧਨਾ, ਸੈਣ, ਸੁੰਦਰ, ਸੂਰਦਾਸ, ਕਬੀਰ, ਜੈਦੇਵ, ਤ੍ਰਿਲੋਚਨ, ਧੰਨਾ, ਨਾਮਦੇਵ, ਪਰਮਾਨੰਦ, ਪੀਪਾ, ਫਰੀਦ, ਬੇਣੀ, ਭੀਖਨ, ਮਰਦਾਨਾ, ਰਵਿਦਾਸ ਅਤੇ ਰਾਮਾਨੰਦ।

**ਭਾਈ ਮਰਦਾਨਾ :** ਸਤਿਗੁਰੂ ਨਾਨਕ ਦੇਵ ਜੀ ਦਾ ਸ਼ਿਸ਼, ਸਿੱਖ, ਸਾਥੀ ਤੇ ਮਿੱਤਰ ਸੀ। ਗੁਰੂ ਨਾਨਕ ਦੇਵ ਜੀ ਦੀ ਆਪਣੀ ਜਨਮ-ਭੂਮੀ ਪਿੰਡ ਤਲਵੰਡੀ ਵਿੱਚ ਹੀ ਜਨਮਿਆ ਆਪਣੀ ਮਾਂ ਦੀਆਂ 'ਮਰ ਜਾਣਾ' ਵਰਗੀਆਂ ਗਾਲ੍ਹਾਂ ਖਾਣ ਵਾਲੇ ਬੱਚੇ ਨੂੰ ਜਗਤ-ਗੁਰੂ ਦੇ ਰੱਬੀ ਨੇਤਰਾਂ ਨੇ ਪਹਿਚਾਣ ਲਿਆ ਅਤੇ ਉਹਦੀ ਮਾਂ ਨੂੰ ਕਿਹਾ ਕਿ "ਇਹ ਨਹੀਂ ਮਰਦਾ"। ਸਤਿਗੁਰੂ ਜੀ ਨੇ ਉਸ ਦਾ ਨਾਂ 'ਮਰਦਾ ਨਾ' ਅਥਵਾ 'ਮਰਦਾਨਾ' ਰੱਖ ਦਿੱਤਾ ਅਤੇ ਉਸਨੂੰ ਗਲਵੱਕੜੀ ਵਿੱਚ ਲੈ ਕੇ ਅਜਿਹਾ ਪਿਆਰ ਦਿੱਤਾ ਕਿ 'ਮਰਦਾਨਾ' ਤਾ-ਜ਼ਿੰਦਗੀ ਗੁਰੂ ਨਾਨਕ ਦਾ ਹੀ ਹੋ ਕੇ ਰਹਿ ਗਿਆ। ਇਸ ਦਾ ਜੀਵਨ-

ਵਿਵਰਣ 'ਮਹਾਨ ਕੋਸ਼' ਅੰਦਰ ਇੰਜ ਦਿੱਤਾ ਮਿਲਦਾ ਹੈ:

"ਲੱਖੋ ਦੇ ਉਦਰ ਤੋਂ ਬਾਦਰੇ ਮਿਰਾਸੀ ਦਾ ਪੁੱਤਰ ਜੋ ਸੰਮਤ 1516 ਵਿੱਚ ਤਲਵੰਡੀ ਜਨਮਿਆ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੋ ਕੇ 'ਭਾਈ' ਪਦ ਦਾ ਅਧਿਕਾਰੀ ਹੋਇਆ। ਏਹ ਦੇਸ-ਦੇਸਾਂਤਰਾਂ ਵਿੱਚ ਜਗਤ-ਗੁਰੂ ਦੀ ਸੇਵਾ ਵਿੱਚ ਹਾਜ਼ਰ ਰਹਿ ਕੇ ਕੀਰਤਨ ਕਰਦਾ ਰਿਹਾ। ਇਸ ਦਾ ਦੇਹਾਂਤ 13 ਮੱਘਰ ਸੰਮਤ 1591 ਨੂੰ ਅਫਗਾਨਿਸਤਾਨ ਦੇ ਕੁੱਰਮ ਦਰਿਆ ਦੇ ਕਿਨਾਰੇ ਕੁੱਰਮ ਨਗਰ ਵਿੱਚ ਹੋਇਆ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੀ ਦੇਹ ਦਾ ਆਪਣੇ ਹੱਥੀਂ ਸਸਕਾਰ ਕੀਤਾ। ਰਬਾਬ ਵਜਾਉਣ ਕਰਕੇ 'ਰਬਾਬੀ' ਉਪਾਧੀ ਭਾਈ ਮਰਦਾਨੇ ਦੇ ਨਾਂ ਨਾਲ ਆਉਂਦੀ ਹੈ। 'ਵਾਰ ਬਿਹਾਗੜਾ' ਵਿੱਚ ਭਾਈ ਮਰਦਾਨੇ ਦੇ ਨਾਮ ਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਸਲੋਕ ਦੇਖੀਦੇ ਹਨ।" ਭਾਈ ਗੁਰਦਾਸ ਜੀ ਨੇ ਵੀ ਆਪਣੀ ਰਚਨਾ ਅੰਦਰ ਭਾਈ ਮਰਦਾਨੇ ਨੂੰ ਅਮਰ ਕਰ ਦਿੱਤਾ ਹੈ। ਯਥਾ:

"ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।"

ਭਾਈ ਸੁੰਦਰ : ਸ੍ਰੀ ਗੁਰੂ ਅਮਰਦਾਸ ਜੀ ਦਾ ਪੜੋਤਾ ਜਿਸਦੀ ਰਚਨਾ ਰਾਮਕਲੀ ਰਾਗ ਵਿੱਚ 'ਸਦੁ' ਸਿਰਲੇਖ ਹੇਠ ਦਰਜ ਕੀਤੀ ਗਈ ਮਿਲਦੀ ਹੈ ਅਤੇ ਜੋ ਇਸ ਵਾਕ ਨਾਲ ਸੰਪੂਰਨ ਹੁੰਦੀ ਹੈ:

"ਕਹੈ ਸੁੰਦਰ ਸੁਣਹੁ ਸੰਤਹੁ ਸਭ ਜਗਤ ਪੈਰੀ ਪਾਇ ਜੀਉ॥"

ਇਹਨਾਂ ਦੋਹਾਂ ਤੋਂ ਇਲਾਵਾ ਬਾਕੀ ਪੰਦਰਾਂ ਭਗਤਾਂ ਦੀ ਬਾਣੀ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀਆਂ 'ਚਾਰ ਉਦਾਸੀਆਂ' ਦੇ ਸਮੇਂ ਪੂਰਨ-ਭਰੋਸੇ ਯੋਗ ਸਰੋਤਾਂ ਤੋਂ ਆਪ ਪ੍ਰਾਪਤ ਅਥਵਾ ਇਕੱਤਰ ਕੀਤੀ।

ਆਪਣੀਆਂ ਯਾਤਰਾਵਾਂ ਉਪਰੰਤ ਸਤਿਗੁਰੂ ਨਾਨਕ ਦੇਵ ਜੀ ਨੇ ਸੰਮਤ 1579 ਵਿੱਚ ਰਾਵੀ ਨਦੀ ਦੇ ਕਿਨਾਰੇ ਆਪਣੇ ਹੱਥੀਂ ਆਬਾਦ ਕੀਤੇ ਸ਼ਹਿਰ ਕਰਤਾਰਪੁਰ (ਜੋ ਸੰਮਤ 1561 ਵਿੱਚ ਆਪ ਨੇ ਵਸਾਇਆ ਸੀ) ਵਿੱਚ ਵਿਰਾਜ ਕੇ ਆਪਣੇ ਕਰ-ਕਮਲਾਂ ਨਾਲ ਖੇਤੀਬਾੜੀ ਦੀ ਕਿਰਤ ਕੀਤੀ ਅਤੇ ਗਿਆਨ ਤੇ ਭਗਤੀ ਦੇ ਸਦਾਵ੍ਰਤ ਨਾਲ ਅੰਨ ਦਾ ਲੰਗਰ ਵੀ ਸਭ ਲਈ ਜਾਰੀ ਕੀਤਾ। ਕਰਤਾਰਪੁਰ ਵਿਖੇ ਹੀ ਆਪ ਜੀ ਨੇ ਆਪਣੀ ਗੁਰਬਾਣੀ-ਰਚਨਾ ਦੇ ਨਾਲ-ਨਾਲ 'ਭਗਤਾਂ ਦੀ ਬਾਣੀ' ਨੂੰ ਵੀ ਸ਼ੁੱਧ ਕਰ ਕੇ ਲਿਖਿਆ-ਲਿਖਵਾਇਆ। ਪੋਥੀਆਂ ਦੇ ਰੂਪ ਵਿੱਚ ਇਹ ਬਾਣੀ ਵੀ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਬਾਬਾ ਮੋਹਨ ਜੀ ਪਾਸ ਸੁਰੱਖਿਅਤ ਪਹੁੰਚੀ। ਪੰਜਵੇਂ ਪਾਤਸ਼ਾਹ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਸੰਕਲਨ ਤੇ ਸੰਪਾਦਨ ਕਰਨ ਵਾਸਤੇ ਸਤਿਗੁਰਾਂ-ਭਗਤਾਂ ਦੀ ਬਾਣੀ ਵਾਲੀਆਂ ਇਹ ਪੋਥੀਆਂ ਖੁਦ ਗੋਇੰਦਵਾਲ ਜਾ ਕੇ ਬਾਬਾ ਮੋਹਨ ਜੀ ਤੋਂ ਪ੍ਰਾਪਤ ਕੀਤੀਆਂ। ਇਨ੍ਹਾਂ ਪੋਥੀਆਂ ਵਿੱਚ ਦੂਜੀ ਤੇ ਤੀਜੀ ਪਾਤਸ਼ਾਹੀ ਦੀ ਬਾਣੀ ਵੀ ਤਦ ਤੱਕ ਦਰਜ ਹੋ ਚੁੱਕੀ ਸੀ। ਭਾਈ ਗੁਰਦਾਸ ਜੀ ਦੁਆਰਾ ਲਿਖਵਾ ਕੇ, ਸੰਪਾਦਨਾ ਦਾ ਕਾਰਜ ਮੁਕੰਮਲ ਕਰਕੇ ਸਤਿਗੁਰੂ ਅਰਜਨ ਦੇਵ ਜੀ ਨੇ ਉਹ ਦੋਵੇਂ ਪੋਥੀਆਂ ਵਾਪਸ ਆਪਣੇ ਟਿਕਾਣੇ ਪਹੁੰਚਾ ਦਿੱਤੀਆਂ ਸਨ। ਇਨ੍ਹਾਂ 'ਚੋਂ ਇੱਕ ਪੋਥੀ ਅਹੀਆਪੁਰ ਪਿੰਡ (ਜ਼ਿਲ੍ਹਾ ਹੁਸ਼ਿਆਰਪੁਰ) ਵਿੱਚ ਬਾਬਾ ਜੀਵਨ ਸਿੰਘ ਭੱਲੇ ਪਰਿਵਾਰ ਦੇ ਘਰ ਹੈ ਤੇ ਦੂਸਰੀ ਪੋਥੀ ਭਾਈ ਜੀਵਨ ਸਿੰਘ ਦੇ ਦੂਜੇ ਭਰਾ ਦੇ ਪਰਿਵਾਰ ਪਾਸ ਗੋਇੰਦਵਾਲ ਵਿਖੇ ਹੀ ਮੌਜੂਦ ਹੈ।

ਬਾਰ੍ਹਵੀਂ-ਤੇਰਵੀਂ ਸਦੀ ਈਸਵੀ ਦੌਰਾਨ ਹੋਏ ਸ਼ੇਖ ਫਰੀਦ ਜੀ (ਸੰਨ 1173-1266 ਅਥਵਾ ਬਿ: ਸੰਮਤ 1231-1323) ਦੀ ਰਚਨਾ ਦੇ ਨਾਲ 'ਭਗਤ-ਬਾਣੀ' ਦਾ ਆਰੰਭ ਹੁੰਦਾ ਹੈ ਅਤੇ ਕਈ ਸਦੀਆਂ ਦੇ ਲੰਮੇ ਸਮੇਂ ਅੰਦਰ ਫੈਲਿਆ ਹੋਇਆ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਭਗਤਾਂ ਦੀ ਬਾਣੀ ਨੂੰ ਸਹੀ ਰੂਪ ਵਿੱਚ ਇਕੱਤਰ ਕਰਨ ਅਤੇ ਸੰਭਾਲਣ ਵਿੱਚ ਵੱਡੀ ਘਲਾਣਾ ਘਾਲੀ ਹੈ। ਉਨ੍ਹਾਂ ਤੋਂ ਪਹਿਲਾਂ ਤਾਂ ਸੰਸਕ੍ਰਿਤ ਦੇ ਪੰਡਿਤਾਂ-ਵਿਦਵਾਨਾਂ ਤੇ ਬ੍ਰਾਹਮਣ ਪੁਜਾਰੀਆਂ ਦਾ ਹੀ ਧਰਮ ਤੇ ਗਿਆਨ-ਜਗਤ ਵਿੱਚ ਪ੍ਰਭੁਤਵ ਰਿਹਾ। ਸ਼ੂਦਰ ਅਥਵਾ ਅਛੂਤ ਕਹੀਆਂ ਜਾਣ ਵਾਲੀਆਂ ਜਾਤੀਆਂ ਅੰਦਰ ਜਨਮ ਲੈ ਕੇ ਕਿਸੇ ਮਨੁੱਖ ਦਾ ਸੰਤ-ਭਗਤ ਬਣ ਜਾਣਾ ਤਾਂ ਇਹ 'ਧਰਮ ਦੇ ਅਖੌਤੀ ਠੇਕੇਦਾਰ' ਕਦੇ ਸਹਾਰ ਹੀ ਨਹੀਂ ਸਨ ਸਕਦੇ। ਭਗਤ ਕਬੀਰ-ਸੈਣ (ਨਾਈ)-ਰਵਿਦਾਸ-ਨਾਮਦੇਵ ਆਦਿ ਭਗਤ ਅਤੇ ਉਨ੍ਹਾਂ ਦੀ ਰੱਬੀ-ਰਚਨਾ ਸਮੇਂ ਦੀ ਗਰਦਿਸ਼ ਅੰਦਰ ਹੀ ਗਵਾਚ ਜਾਂਦੀ ਜੇ ਜਗਤ-ਗੁਰੂ ਨਾਨਕ ਦੇਵ ਜੀ ਇਨ੍ਹਾਂ ਭਗਤਾਂ ਦੀ ਬਾਣੀ ਨੂੰ ਇਕੱਤਰ ਕਰਨ ਤੇ ਫਿਰ ਪੰਜਵੇਂ ਪਾਤਸ਼ਾਹ ਦੁਆਰਾ ਇਸਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਅਭਿੰਨ ਅੰਗ ਬਣਾਉਣ ਦਾ ਦੂਰ-ਦਰਸ਼ੀ ਤੇ ਸਦੀਵੀ ਕਾਰਜ ਨਾ ਕਰਦੇ।

ਉੱਪਰ ਦਿੱਤੀਆਂ ਜ਼ਰੂਰੀ ਟਿੱਪਣੀਆਂ ਉਪਰੰਤ ਅਸੀਂ ਮੁੜ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਆਪਣੀ ਚੋਣਵੀਂ ਬਾਣੀ ਸਹਿਤ ਆਏ ਭਗਤਾਂ ਦੇ ਸੰਖੇਪ ਜੀਵਨ-ਬਿਰਤਾਂਤ ਜਾਣਨ ਵੱਲ ਪਰਤਦੇ ਹਾਂ।

**1. ਭਗਤ ਸਧਨਾ ਜੀ :** ਇਹ ਭਗਤ ਇਲਾਕਾ ਸਿੰਧ 'ਚ ਪੈਂਦੇ ਸੇਹਵਾਨ ਦਾ ਵਸਨੀਕ ਸੀ ਤੇ ਕਸਾਈ ਦਾ ਕੰਮ ਕੀਤਾ ਕਰਦਾ ਸੀ। ਇਸਨੂੰ ਆਤਮ-ਗਿਆਨੀਆਂ ਦੀ ਸੰਗਤਿ ਦੁਆਰਾ ਕਰਤਾਰ ਦੇ ਪ੍ਰੇਮ ਅਤੇ ਭਗਤੀ ਦੀ ਪ੍ਰਾਪਤੀ ਹੋਈ। ਇਹ ਭਗਤ ਨਾਮਦੇਵ ਜੀ ਦਾ ਸਮਕਾਲੀ ਹੋਇਆ ਹੈ। ਇਸਦੇ ਸੰਸਾਰ ਵਲੋਂ ਉਪਰਾਮ ਹੋਣ ਦੀ ਕਹਾਣੀ ਕਾਫੀ ਪ੍ਰਚਲਤ ਹੈ। ਭਗਤ ਸਧਨਾ ਜੀ ਦਾ ਦੇਹਰਾ ਸਰਹਿੰਦ ਪਾਸ ਵਿਦਮਾਨ ਹੈ। ਇਨ੍ਹਾਂ ਦੀ ਬਾਣੀ ਦਾ ਇੱਕ ਪਦਾ ਰਾਗ ਬਿਲਾਵਲ ਵਿੱਚ ਦਰਜ ਹੈ:

"ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥.....
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੇਰਾ॥"

**2. ਭਗਤ ਸੈਣ ਜੀ :** ਇਹ ਨਾਈ ਜਾਤੀ ਦਾ ਸੱਜਣ ਬਾਂਧਵਗੜ੍ਹ (ਰਿਆਸਤ ਰੀਵਾ) ਦੇ ਸ਼ਾਸਕ 'ਰਾਜਾ ਰਾਮ' ਦਾ ਨਾਈ ਸੀ ਤੇ ਰਾਜੇ ਦੀ ਮੁੱਠੀ-ਚਾਪੀ/ਮਾਲਿਸ਼ ਆਦਿ ਕਰਿਆ ਕਰਦਾ ਸੀ। ਭਾਈ ਗੁਰਦਾਸ ਜੀ ਦੇ ਲਿਖੇ ਇਹਦੇ ਬਾਰੇ ਸ਼ਬਦ ਬੜੇ ਮਸ਼ਹੂਰ ਹਨ:

"ਸੁਣਿ ਪ੍ਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ॥"

ਸੋ ਇਹ ਭਗਤ ਰਾਮਾਨੰਦ ਦਾ ਸਿੱਖ ਅਤੇ ਭਗਤ ਕਬੀਰ ਜੀ ਦਾ ਗੁਰ-ਭਾਈ ਹੋ ਕੇ ਸਾਧ-ਸੇਵਾ ਵਿੱਚ ਪਰਾਇਣ ਹੋਇਆ ਅਤੇ ਭਗਤਾਂ ਵਿੱਚ ਗਿਣਿਆ ਗਿਆ:

"ਸੈਣ ਨਾਈ ਬੁਤਕਾਰੀਆ ਭਗਤਾ ਮਹਿ ਗਣਿਆ॥"

ਸੈਣ ਭਗਤ ਦੀ ਵੰਸ਼ ਇਸ ਵੇਲੇ ਰੀਵਾ ਵਿੱਚ ਵਿਦਯਮਾਨ ਹੈ। ਇਸ ਭਗਤ ਦਾ ਇੱਕ ਪਦਾ (ਆਰਤੀ) 'ਧਨਾਸਰੀ ਰਾਗੁ' ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਦਰਜ ਹੈ

"ਧੂਪ ਦੀਪ ਘ੍ਰਿਤ ਸਾਜਿ ਆਰਤੀ॥
ਵਾਰਨੇ ਜਾਇ ਕਮਲਾਪਤੀ॥........."
"ਸੈਣ ਭਣੈ ਭਜੁ ਪਰਮਾਨੰਦੇ॥" (695)

**3. ਭਗਤ ਸੂਰਦਾਸ :** 'ਮਹਾਨ ਕੋਸ਼' ਦੇ ਕਰਤਾ ਅਨੁਸਾਰ 'ਸੂਰਦਾਸ' ਨੇਤਰਹੀਨ ਸੀ ਤੇ ਇਹ ਬ੍ਰਜਵਾਸੀ ਬ੍ਰਾਹਮਣ ਬਾਬਾ ਰਾਮਦਾਸ ਦਾ ਪੁੱਤਰ ਸੰਮਤ 1540 ਵਿੱਚ ਜਨਮਿਆ। ਇਹ ਵੱਲਭਚਾਰਯ ਦਾ ਸਿੱਖ ਹੋ ਕੇ ਕ੍ਰਿਸ਼ਨ ਜੀ ਦਾ ਭਗਤ ਹੋਇਆ। ਇਸ ਮਹਾਤਮਾ ਭਗਤ-ਕਵੀ ਦਾ 'ਸੂਰ ਸਾਗਰ' ਗ੍ਰੰਥ ਰਚਿਆ ਮਿਲਦਾ ਹੈ। ਇਹਦੇ ਸੁੰਦਰ ਪਦੇ ਵੈਸ਼ਨਵਾਂ ਕਰਕੇ ਅਨੇਕ ਰਾਗਾਂ ਵਿੱਚ ਗਾਏ ਜਾਂਦੇ ਹਨ। ਸੂਰਦਾਸ ਜੀ ਦੀ ਬ੍ਰਿਜ ਦੇ ਇਨ੍ਹਾਂ ਅੱਠ ਮਹਾਂ ਕਵੀਆਂ ਵਿੱਚ ਗਿਣਤੀ ਕੀਤੀ ਜਾਂਦੀ ਹੈ:

ਕ੍ਰਿਸ਼ਨ ਦਾਸ, ਪਰਮਾਨੰਦ, ਕੁੰਭਨਦਾਸ, ਚਤੁਰਭੁਜ, ਛੀਤ ਸ੍ਵਾਮੀ, ਨੰਦ ਦਾਸ, ਗੋਬਿੰਦ ਦਾਸ ਤੇ ਸੂਰਦਾਸ।

ਇਸ ਲੇਖਕ ਦੀ ਫਰੀਦਾਬਾਦ, ਸੈਕਟਰ ਅੱਠ ਵਿਖੇ ਰਿਹਾਇਸ਼ ਦੇ ਲਾਗੇ ਪੈਂਦੇ 'ਸੀਹੀ' ਨਾਂ ਦੇ ਪਿੰਡ ਦੇ ਲੋਕਾਂ ਦੀ ਮਨੌਤ ਅਨੁਸਾਰ ਭਗਤ ਸੂਰਦਾਸ ਜੀ ਸੀਹੀ ਪਿੰਡ ਦੇ ਹੀ ਜੰਮਪਲ ਸਨ। ਉਨ੍ਹਾਂ ਨੇ ਸੂਰਦਾਸ ਭਗਤ ਜੀ ਦੀ ਯਾਦ ਵਿੱਚ ਇੱਕ 'ਸੰਤ ਸੂਰਦਾਸ ਸਮਾਰਕ ਸਥਲ' ਪਿੰਡੋਂ ਬਾਹਰ

ਤੇ ਲੇਖਕ ਦੇ ਘਰ ਤੋਂ ਕੇਵਲ ਪੰਜਾਹ ਗਜ਼ ਦੀ ਦੂਰੀ ਤੇ ਬਣਾਵਾਇਆ ਹੈ, ਜਿੱਥੇ ਸਥਾਨਕ ਲੋਕਾਂ ਦੁਆਰਾ ਹਰਿਆਣਾ ਸਰਕਾਰ ਦੀ ਸਹਾਇਤਾ ਨਾਲ ਹਰ ਸਾਲ ਬਰਸੀ ਮਨਾਈ ਜਾਂਦੀ ਹੈ। ਸਮਾਰਕ ਅੰਦਰ ਭਗਤ ਸੂਰਦਾਸ ਜੀ ਦੀ ਇੱਕ ਮੂਰਤੀ ਵੀ ਸਥਿਤ ਹੈ।

ਭਗਤ ਸੂਰਦਾਸ ਜੀ ਦੀ ਰਚਿਤ ਬਾਣੀ ਵਿੱਚੋਂ ਰਾਗ ਸਾਰੰਗ ਵਿੱਚ ਕੇਵਲ ਇੱਕ ਤੁਕ ਹੈ: "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਅਤੇ ਇੱਕ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ" ਗੁਰੂ ਅਰਜਨ ਦੇਵ ਜੀ ਨੇ 'ਮਹਲਾ 5 ਸੂਰਦਾਸ' ਦੇ ਨਾਂ ਹੇਠ ਦਿੱਤਾ ਹੈ।

**4. ਭਗਤ ਕਬੀਰ ਜੀ :** ਸ੍ਰੀ ਆਦਿ ਗ੍ਰੰਥ ਸਾਹਿਬ ਵਿਚਲੀ ਭਗਤਾਂ ਦੀ ਬਾਣੀ ਵਿੱਚੋਂ ਸਭ ਤੋਂ ਵੱਧ ਬਾਣੀ ਸ਼੍ਰੋਮਣੀ ਭਗਤ ਕਬੀਰ ਜੀ ਦੀ ਹੀ ਦਰਜ ਕੀਤੀ ਹੋਈ ਮਿਲਦੀ ਹੈ-224 ਪਦੇ, ਬਾਵਨ ਅੱਖਰੀ, (ਪੰਦ੍ਰਾਂ) ਥਿਤੀ (ਸੱਤ) ਵਾਰ ਅਤੇ 243 ਸਲੋਕ। ਕਬੀਰ ਜੀ ਦਾ ਸੰਖੇਪ ਜੀਵਨ-ਵੇਰਵਾ ਇਹ ਹੈ-

ਇਨ੍ਹਾਂ ਦਾ ਜਨਮ ਇੱਕ ਵਿਧਵਾ ਬ੍ਰਾਹਮਣੀ ਦੇ ਉਦਰ ਤੋਂ ਜੇਠ ਸੁਦੀ 15 ਸੰਮਤ 1455 ਨੂੰ ਹੋਇਆ। ਇਨ੍ਹਾਂ ਦੀ ਮਾਤਾ ਨੇ ਬਨਾਰਸ ਕੋਲ ਲਹਿਰ-ਤਲਾਅ ਦੇ ਪਾਸ ਇਸ ਨਵ-ਸ਼ਿਸ਼ੂ ਨੂੰ ਰੱਖ ਦਿੱਤਾ, ਜਿੱਥੋਂ ਚੁੱਕ ਕੇ ਨੀਰੂ ਜੁਲਾਹੇ ਨੇ ਦਇਆ ਕਰ ਕੇ ਘਰ ਲੈ ਆਂਦਾ ਅਤੇ ਉਸਦੀ ਇਸਤਰੀ ਨੀਮਾ ਨੇ ਪੁੱਤਰ ਮੰਨ ਕੇ ਪਾਲਿਆ। ਮੁਸਲਿਮ ਮਤ ਅਨੁਸਾਰ 'ਕਬੀਰ' ਨਾਉ ਰੱਖਿਆ ਗਿਆ ਤੇ ਇਸਲਾਮ ਦੀ ਹੀ ਸਿੱਖਿਆ ਦਿੱਤੀ ਗਈ। ਪਰੰਤੂ ਕਬੀਰ ਜੀ ਦਾ ਝੁਕਾਅ ਹਿੰਦੂ ਮਤ ਵੱਲ ਸੀ। ਜਵਾਨ ਹੋਏ ਤਾਂ ਇਨ੍ਹਾਂ ਦੀ ਸ਼ਾਦੀ 'ਲੋਈ' ਨਾਲ ਹੋਈ ਤੇ ਇੱਕ ਪੁੱਤਰ 'ਕਮਾਲ' ਜਨਮਿਆ। ਕਬੀਰ ਜੀ ਨੇ 'ਭਗਤ ਰਾਮਾਨੰਦ ਜੀ' ਤੋਂ ਰਾਮ ਨਾਮ ਦਾ ਉਪਦੇਸ਼ ਲੈ ਕੇ ਵੈਸ਼ਨਵ ਮਤ ਧਾਰਨ ਕੀਤਾ। ਕਾਸ਼ੀ (ਬਨਾਰਸ) ਵਿਦਵਾਨਾਂ ਦੀ ਨਗਰੀ ਹੋਣ ਕਰਕੇ ਮਤਾਂ-ਮਤਾਂਤਰਾਂ ਦੇ ਨਿਯਮ ਜਾਨਣ ਅਤੇ ਚਰਚਾ ਕਰਨ ਦਾ ਚੰਗਾ ਮੌਕਾ ਮਿਲਿਆ। ਤੀਖਣ-ਬੁੱਧੀ ਦੇ ਮਾਲਕ ਕਬੀਰ ਜੀ ਖੰਡਨ-ਮੰਡਨ ਵਿੱਚ ਨਿਪੁੰਨ ਹੋ ਗਏ। ਪੂਰਨ ਗਿਆਨੀਆਂ ਦੀ ਲੰਮਾ ਸਮਾਂ ਸੰਗਤ ਕਰ ਕੇ ਆਪ 'ਤੱਤ੍ਵ-ਗਯਾਨੀ' ਹੋ ਗਏ ਅਤੇ ਆਪਣੀ ਸੰਗਤ ਤੋਂ ਅਨੇਕਾਂ ਨੂੰ ਲਾਭ ਪਹੁੰਚਾਇਆ। ਕਬੀਰ ਜੀ ਬੜੇ ਬੇਬਾਕ ਤੇ ਨਿਡਰ-ਨਿਰਭੈ ਹੋ ਕੇ ਵਿਚਰੇ ਹਨ।

ਸੰਮਤ 1547 ਵਿੱਚ ਜਦ ਬਾਦਸ਼ਾਹ ਸਿਕੰਦਰ ਲੋਧੀ ਬਨਾਰਸ ਆਇਆ ਤਾਂ ਕੱਟੜ ਮੁੱਲਾਂ-ਮੁਲਾਣਿਆਂ ਨੇ ਕਬੀਰ ਜੀ ਨੂੰ ਬਹੁਤ ਕਸ਼ਟ ਪਹੁੰਚਾਇਆ, ਜਿਸਦਾ ਜ਼ਿਕਰ ਕਬੀਰ ਜੀ ਨੇ ਆਪਣੇ ਸ਼ਬਦਾਂ ਅੰਦਰ ਵੀ ਕੀਤਾ ਹੈ-ਜਿਵੇਂ ਕਿ ਰਾਗ ਗੋਂਡ ਵਿੱਚ ਆਪ ਜੀ ਦਾ ਇਹ ਸ਼ਬਦ ਹੈ:

"ਭੁਜਾ ਬਾਂਧਿ ਭਿਲਾ ਕਰਿ ਡਾਰਿਓ॥"

ਪਰ ਅੰਤ ਨੂੰ ਇਨ੍ਹਾਂ ਦੀ ਬਜ਼ੁਰਗੀ ਤੇ ਸਚਾਈ ਦਾ ਅਸਰ ਬਾਦਸ਼ਾਹ ਦੇ ਚਿੱਤ ਉੱਪਰ ਹੋਇਆ। ਆਪ ਸੰਮਤ 1575 ਵਿੱਚ ਮਗਹਰ (ਗੋਰਖਪੁਰ ਤੋਂ 15 ਮੀਲ ਪੱਛਮ) ਵਿਖੇ ਇਸ ਨਸ਼ਵਰ ਸੰਸਾਰ ਤੋਂ ਵਿਦਾ ਹੋ ਗਏ। ਕਾਸ਼ੀ ਵਿੱਚ 'ਕਬੀਰ ਚੌਰਾ' ਨਾਂ ਨਾਲ ਪ੍ਰਸਿੱਧ ਭਗਤ ਜੀ ਦਾ ਅਸਥਾਨ ਹੈ ਅਤੇ ਲਹਿਰ ਤਲਾਅ 'ਤੇ ਵੀ ਆਪ ਦਾ ਮੰਦਰ ਹੈ।

ਸਤਿਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ (ਸੰਮਤ 1554-1566 ਦੌਰਾਨ) ਪੂਰਬ ਦਿਸ਼ਾ ਦੀ ਯਾਤਰਾ ਕਰਦਿਆਂ ਕਾਸ਼ੀ ਵੀ ਗਏ ਸਨ। ਕਬੀਰ ਜੀ ਵਡੇਰੀ ਉਮਰ (120 ਵਰ੍ਹੇ) ਜ਼ਿੰਦਾ ਰਹੇ। ਗੁਰੂ ਸਾਹਿਬ ਤੇ ਭਗਤ ਕਬੀਰ ਜੀ ਦਾ ਆਪਸੀ ਮਿਲਾਪ-ਮੁਲਾਕਾਤ ਅਵੱਸ਼ ਹੀ ਹੋਈ ਹੋਵੇਗੀ ਅਤੇ ਭਗਤ ਜੀ ਦੀ ਚੋਣਵੀਂ ਬਾਣੀ-ਰਚਨਾ ਵੀ ਸਤਿਗੁਰੂ ਜੀ ਨੇ ਭਗਤ ਜੀ ਪਾਸੋਂ ਆਪ ਖ਼ੁਦ ਪ੍ਰਾਪਤ ਕੀਤੀ ਹੋਵੇਗੀ-ਐਸਾ ਵਿਸ਼ਵਾਸ ਹੈ।

**5. ਭਗਤ ਜੈਦੇਵ :** ਇਸ ਭਗਤ ਜੀ ਦੇ ਰਚਿਤ ਦੋ ਪਦੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਹਨ, ਜੋ ਹਿੰਦੀ ਤੇ ਪ੍ਰਾਕ੍ਰਿਤ ਭਾਸ਼ਾ ਵਿੱਚ ਲਿਖੇ ਗਏ ਹਨ। ਇਨ੍ਹਾਂ ਵਿੱਚੋਂ ਇੱਕ ਸ਼ਬਦ (ਪਦਾ) ਰਾਗ ਮਾਰੂ ਅੰਦਰ ਇਹ ਹੈ

"ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ.........॥" ( 1106)

ਰਾਗ ਗੂਜਰੀ ਵਿੱਚ ਦਰਜ ਪਦਾ ਇਹ ਹੈ :

"ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ........॥"

ਇਹ ਭਗਤ ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ ਸੀ ਤੇ ਇਹਦਾ ਜਨਮ ਰਮਾ ਦੇਵੀ ਦੇ ਉਦਰ ਤੋਂ ਕੇਂਦੂਲੀ (ਜ਼ਿਲ੍ਹਾ ਬੀਰ ਭੂਮਿ, ਬੰਗਾਲ) ਵਿੱਚ ਹੋਇਆ। ਜਯਦੇਵ ਵੈਸ਼ਨਵ ਮਤਧਾਰੀ ਕ੍ਰਿਸ਼ਨ ਉਪਾਸ਼ਕ ਸੀ ਪਰੰਤੂ ਤੱਤ੍ਵ-ਵੇਤਾ ਸਾਧੂਆਂ ਦੀ ਸੰਗਤ ਕਰਕੇ ਇਹ ਕਰਤਾਰ ਦਾ ਅਨਿੰਨ ਸੇਵਕ ਹੋਇਆ। ਇਹ ਸੰਸਕ੍ਰਿਤ ਤੇ ਪ੍ਰਾਕ੍ਰਿਤ ਦਾ ਪੂਰਨ ਪੰਡਤ ਸੀ। ਇਸ ਦਾ ਰਚਿਆ 'ਗੀਤ ਗੋਵਿੰਦ' ਮਨੋਹਰ ਕਾਵਿ ਹੈ। ਇਹ ਰਾਗ ਵਿਦਿਆ ਦਾ ਵੀ ਪ੍ਰੇਮੀ ਸੀ ਤੇ ਆਪਣੀ ਪਤਨੀ ਪਦਮਾਵਤੀ ਨਾਲ ਮਿਲ ਕੇ ਆਪਣੇ ਰਚੇ ਪਦੇ ਮਨੋਹਰ ਸੁਰ ਨਾਲ ਗਾਇਆ ਕਰਦਾ ਸੀ। ਇਸ ਨੇ ਆਪਣਾ ਬਹੁਤਾ ਸਮਾਂ ਬੰਗਾਲ ਦੇ ਰਾਜਾ ਬੱਲਾਲਸੇਨ ਦੇ ਪੁੱਤਰ ਰਾਜਾ ਲਕਸ਼ਮਣ ਸੇਨ ਦੇ ਪਾਸ ਰਹਿ ਕੇ ਬਿਤਾਇਆ। ਇਸ ਰਾਜੇ ਦੀ ਰਾਜਧਾਨੀ ਨਦੀਆ ਸੀ।

**6. ਭਗਤ ਤ੍ਰਿਲੋਚਨ :** ਵੈਸ਼ ਜਾਤੀ ਦਾ ਇਹ ਮਹਾਤਮਾ ਜ਼ਿਲ੍ਹਾ ਸ਼ੋਲਾਪੁਰ ਵਿੱਚ ਪੈਂਦੇ ਬਾਰਸੀ ਦਾ ਵਸਨੀਕ ਸੀ ਤੇ ਇਸਦਾ ਜਨਮ ਸੰਮਤ 1325 ਵਿੱਚ ਹੋਇਆ। ਗੁਰੂ ਅਰਜਨ ਦੇਵ ਜੀ ਅਤੇ ਭਗਤ ਨਾਮਦੇਵ ਨੇ ਇਹਦਾ ਨਾਂ 'ਤਿਲੋਚਨ' ਵੀ ਲਿਖਿਆ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਭਗਤ ਤ੍ਰਿਲੋਚਨ ਜੀ ਦੇ ਚਾਰ ਪਦੇ ਦਰਜ ਹਨ, ਜਿਨ੍ਹਾਂ 'ਚੋਂ ਦੋ ਪਦੇ ਰਾਗ ਗੂਜਰੀ ਵਿੱਚ ਰਚੇ ਅੰਕ 525 ਤੇ 526 ਉੱਪਰ ਮੌਜੂਦ ਹਨ। ਰਾਗ ਗੂਜਰੀ ਅੰਦਰ (ਅੰਕ 525) ਇਨ੍ਹਾਂ ਦਾ ਪਦਾ ਹੈ:

"ਅੰਤਿ ਕਾਲ ਜੋ ਲਛਮੀ ਸਿਮਰੈ.................................
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥"

ਭਗਤ ਤ੍ਰਿਲੋਚਨ ਤੇ ਭਗਤ ਨਾਮਦੇਵ ਸਮਕਾਲੀ ਸਨ। ਇਹ ਤੱਥ ਭਗਤ ਨਾਮਦੇਵ ਜੀ ਦੇ ਇਸ ਸ਼ਬਦ ਤੋਂ ਸਪਸ਼ਟ ਹੈ:

"ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮਾਲਿ॥
ਹਾਥ ਪਾਉ ਸੁ ਕਾਮ ਕਰਿ ਚੀਤਿ ਨਿਰੰਜਨੁ ਨਾਲਿ॥

ਇਸੇ ਤਰ੍ਹਾਂ ਰਾਗੁ ਰਾਮਕਲੀ ਘਰ 1 ਵਿਚਲਾ ਨਾਮਦੇਵ ਜੀ ਦਾ ਇਹ ਸ਼ਬਦ:

ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕ ਪਾਲਨ ਪਉਢੀਅਲੇ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤ ਸੁ ਬਾਰਿਕ ਰਾਖੀਅਲੇ॥"

ਵੀ ਸਿੱਧ ਕਰਦਾ ਹੈ ਕਿ ਇਹ ਦੋਵੇਂ ਭਗਤ ਸਮਕਾਲੀ ਸਨ। ਇਹ ਵੀ ਸਪਸ਼ਟ ਹੈ ਕਿ ਭਗਤ ਤ੍ਰਿਲੋਚਨ ਅਤੇ ਨਾਮਦੇਵ ਜੀ ਕਿਸੇ ਸਮੇਂ ਅਵੱਸ਼ ਮਿਲੇ ਹੋਣਗੇ ਤੇ ਅਧਿਆਤਮਕ ਚਰਚਾ ਵੀ ਕੀਤੀ ਹੋਵੇਗੀ।

'ਤ੍ਰਿਲੋਚਨ' ਸ਼ਬਦ ਦੇ ਅਰਥ ਹਨ-ਵਿਦਵਾਨ, ਗਿਆਨੀ, ਜਿਸਦੇ ਵਿਦਿਆ-ਰੂਪ ਤੀਜਾ ਨੇਤਰ ਹੈ। ਆਪਣੇ ਨਾਂ ਦੇ ਅਰਥਾਂ ਅਨੁਸਾਰ ਭਗਤ ਤ੍ਰਿਲੋਚਨ ਜੀ ਆਪਣੇ ਸਮੇਂ ਦੇ ਪ੍ਰਸਿੱਧ ਤੱਤ੍ਵ-ਗਿਆਨੀ ਹੋਏ ਹਨ।

**7. ਭਗਤ ਧੰਨਾ ਜੀ :** ਰਾਜਪੂਤਾਨੇ ਵਿੱਚ ਇਲਾਕਾ ਟਾਂਕ ਦੇ ਪਿੰਡ ਧੁਆਨ (ਜੋ ਦੇਉਲੀ ਤੋਂ 20 ਮੀਲ ਹੈ) ਵਿਖੇ ਸੰਮਤ 1473 ਵਿੱਚ ਧੰਨਾ 'ਜੱਟ' ਦਾ ਜਨਮ ਹੋਇਆ। ਸੁਆਮੀ ਰਾਮਾਨੰਦ ਜੀ ਤੋਂ ਕਾਸ਼ੀ ਜਾ ਕੇ ਇਸਨੇ ਗੁਰ-ਦੀਖਿਆ/ ਗੁਰ-ਦੀਕਸ਼ਾ ਲਈ। ਪਹਿਲੀ ਉਮਰੇ ਇਹ ਮੂਰਤੀ-ਪੂਜਕ ਰਿਹਾ ਪਰ ਅੰਤ ਨੂੰ ਵਿਸ਼ਵ-ਰੂਪ ਜਗਤਨਾਥ (ਕਰਤਾ ਪੁਰਖੁ ਕਰਤਾਰ) ਦਾ ਉਪਾਸ਼ਕ ਹੋ ਕੇ ਇਹ ਪਰਮਪਦ ਦਾ ਅਧਿਆਤਮੀ ਬਣਿਆ। ਭਗਤ ਧੰਨਾ ਜੀ ਦੇ ਰਚੇ ਚਾਰ ਪਦੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਹਨ-ਰਾਗ ਆਸਾ ਵਿੱਚ ਤਿੰਨ ਪਦੇ (ਅੰਕ 487-88) ਅਤੇ ਚੌਥਾ ਪਦਾ ਰਾਗੁ ਧਨਾਸਰੀ ਵਿੱਚ 'ਗੋਪਾਲ ਤੇਰਾ ਆਰਤਾ' ਤੋਂ ਆਰੰਭ ਹੋਣ ਵਾਲੀ

'ਆਰਤੀ' ਹੈ।

ਸੰਨ 2016 ਵਿੱਚ ਸ਼੍ਰੋਮਣੀ ਕਮੇਟੀ, ਅੰਮ੍ਰਿਤਸਰ ਨੇ ਆਪਣੇ ਪ੍ਰਬੰਧ ਅਧੀਨ ਧੰਨਾ ਭਗਤ ਜੀ ਦੀ 600ਵੀਂ ਜਨਮ-ਜਯੰਤੀ ਉਹਦੇ ਪਿੰਡ ਵਿੱਚ ਬੜੀ ਧੂਮ-ਧਾਮ ਨਾਲ ਮਨਾਈ ਸੀ ਅਤੇ ਓਦੋਂ ਤੋਂ ਹਰ ਵਰ੍ਹੇ ਮਨਾਈ ਜਾ ਰਹੀ ਹੈ।

**8. ਭਗਤ ਨਾਮਦੇਵ ਜੀ :** ਅਜੋਕੇ ਮਹਾਰਾਸ਼ਟਰ ਦੇ ਜ਼ਿਲ੍ਹਾ ਸਤਾਰਾ 'ਚ ਪੈਂਦੇ ਪਿੰਡ ਨਰਸੀਬਾਂਮਨੀ ਵਿੱਚ ਭਗਤ ਨਾਮਦੇਵ ਜੀ ਸੰਮਤ 1328 ਵਿਚ ਜਨਮੇ ਸਨ। ਇਨ੍ਹਾਂ ਦੇ ਪਿਤਾ ਦਾਮਸ਼ੇਟੀ ਛੀਪਾ (ਅਥਵਾ ਸ਼ਿਲਪੀ) ਤੇ ਮਾਤਾ ਦਾ ਨਾਂ ਗੋਨਾਬਾਈ ਸੀ ਤੇ ਇਨ੍ਹਾਂ ਦੀ ਸ਼ਾਦੀ ਗੋਬਿੰਦ ਸ਼ੇਟੀ ਦੀ ਬੇਟੀ ਰਾਜਾਬਾਈ ਨਾਲ ਹੋਈ, ਜਿਸ ਤੋਂ ਚਾਰ ਪੁੱਤਰ (ਨਾਰਾਯਣ, ਮਹਾਂਦੇਵ, ਗੋਬਿੰਦ, ਵਿੱਠਲ) ਤੇ ਇੱਕ ਬੇਟੀ ਲਿੰਬਾਬਾਈ ਪੈਦਾ ਹੋਏ।

ਨਾਮਦੇਵ ਜੀ ਦੀ ਪਹਿਲੀ ਅਵਸਥਾ ਸ਼ਿਵ ਅਤੇ ਵਿਸ਼ਨੂੰ ਦੀ ਪੂਜਾ ਵਿੱਚ ਬੀਤੀ, ਪਰ ਵਿਸ਼ੋਬਾ ਖੇਚਰ ਅਤੇ ਗਯਾਨਦੇਵ ਆਦਿਕ ਗਿਆਨੀਆਂ ਦੀ ਸੰਗਤ ਨਾਲ ਇਨ੍ਹਾਂ ਨੂੰ ਆਤਮ-ਗਿਆਨ ਦੀ ਪ੍ਰਾਪਤੀ ਹੋਈ। ਇਸ ਭਗਤ ਦੀ ਉਮਰ ਦਾ ਵੱਡਾ ਹਿੱਸਾ ਪੰਡਰਪੁਰ (ਪੁੰਡਰੀਕਪੁਰ, ਜ਼ਿਲ੍ਹਾ ਸ਼ੋਲਾਪੁਰ) ਵਿੱਚ ਬੀਤਿਆ ਤੇ ਓਥੇ ਹੀ ਸੰਮਤ 1408 ਵਿੱਚ ਦੇਹਾਂਤ ਹੋਇਆ। ਦੇਸ਼ਾਟਨ ਕਰਦੇ ਹੋਏ ਪੰਜਾਬ ਵੀ ਆਏ। ਘੁੰਮਣ (ਗੁਰਦਾਸਪੁਰ) 'ਚ ਇਨ੍ਹਾਂ ਦਾ ਮੰਦਰ ਹੈ।

ਮਰਾਠੀ ਭਾਸ਼ਾ ਵਿੱਚ ਨਾਮਦੇਵ ਜੀ ਨੇ ਆਪਣੇ ਬਹੁਤੇ ਪਦਿਆਂ ਦੀ ਰਚਨਾ ਕੀਤੀ ਜੋ 'ਅਭੰਗ' ਦੇ ਨਾਂ ਕਰਕੇ ਪ੍ਰਸਿੱਧ ਹਨ। ਇਨ੍ਹਾਂ ਨੇ ਕਈ ਥਾਈਂ ਕਰਤਾ ਪੁਰਖੁ ਕਰਤਾਰ ਨੂੰ 'ਵਿੱਠਲ' ਅਥਵਾ 'ਬੀਠਲ' ਨਾਂ ਨਾਲ ਸੰਬੋਧਿਤ ਕੀਤਾ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਭਗਤ ਨਾਮਦੇਵ ਜੀ ਰਚਿਤ ਕੁੱਲ ਇਕਾਹਠ ਪਦੇ ਹਨ, ਜਿਨ੍ਹਾਂ 'ਚੋਂ ਕਈਆਂ ਦੀ ਭਾਸ਼ਾ ਮਰਾਠੀ ਅਥਵਾ ਹਿੰਦੀ-ਮਰਾਠੀ ਹੈ।

ਇੱਕ ਵਾਰ ਨਾਮਦੇਵ ਜੀ ਦਿੱਲੀ ਦੇ ਤਦਵਕਤੀ ਮੁਤੱਸਬੀ ਬਾਦਸ਼ਾਹ ਮੁਹੰਮਦ ਤੁਗਲਕ ਦੇ ਪੰਜੇ ਵਿੱਚ ਫਸ ਗਏ ਸਨ, ਪਰ ਕਰਤਾਰ ਦੀ ਕਿਰਪਾ ਨਾਲ ਛੁਟਕਾਰਾ ਹੋ ਗਿਆ। ਇਸ ਘਟਨਾ ਨੂੰ ਦਰਸਾਉਂਦੇ ਉਨ੍ਹਾਂ ਦੇ ਕੁਝ ਪਦੇ ਰਾਗ ਭੈਰਉ ਵਿੱਚ ਰਚੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅੰਕ 1165-66 ਉੱਪਰ ਦਰਜ ਹਨ ਤੇ "ਸੁਲਤਾਨੁ ਪੂਛੈ ਸੁਨੁ ਬੇ ਨਾਮਾ॥" ਤੋਂ ਆਰੰਭ ਹੋ ਕੇ "ਨਾਮੇ ਨਾਰਾਇਨ ਨਾਹੀ ਭੇਦੁ॥" (ਕੁੱਲ ਅਠਾਈ ਪਦੇ) ਨਾਲ ਸਮਾਪਤ ਹੁੰਦੇ ਹਨ। ਇਨ੍ਹਾਂ ਵਿੱਚ ਭਗਤ ਜੀ ਨੇ ਦੱਸਿਆ ਹੈ ਕਿ ਉਸ ਮੁਸ਼ਕਿਲ ਸਮੇਂ 'ਨਾਰਾਇਨ' ਨੇ ਪ੍ਰਤੱਖ ਦਰਸ਼ਨ ਦੇ ਕੇ ਨਾਮਦੇਵ ਜੀ ਦੀ ਰੱਖਿਆ ਕੀਤੀ।

ਉਪਰੋਕਤ ਪਦਿਆਂ ਤੋਂ ਤੁਰੰਤ ਬਾਅਦ ਰਾਗੁ ਭੈਰਉ (ਘਰੁ 2) ਵਿੱਚ ਰਚੇ ਗੁਰੂ ਦੀ ਮਹਾਨਤਾ ਨੂੰ ਦਰਸਾਉਂਦੇ ਨੌਂ ਪਦੇ:

"ਜਉ ਗੁਰਦੇਉ ਤ ਮਿਲੈ ਮੁਰਾਰਿ॥ ਜਉ ਗੁਰਦੇਉ ਤ ਉਤਰੈ ਪਾਰਿ॥
ਬਿਨੁ ਗੁਰਦੇਉ ਅਵਰ ਨਹੀ ਜਾਈ॥ ਨਾਮਦੇਉ ਗੁਰ ਕੀ ਸਰਣਾਈ॥"

ਅਤਿਅੰਤ ਭਾਵ-ਪੂਰਨ ਹਨ। ਰਾਗੁ ਟੋਡੀ ਅੰਦਰ ਦਰਜ:

"ਕਉਨ ਕੋ ਕਲੰਕ ਰਹਿਓ ਰਾਮ ਨਾਮ ਲੇਤ ਹੀ॥
ਪਤਿਤ ਪਵਿਤ ਭਏ ਰਾਮ ਕਹਤ ਹੀ॥ (718)

ਭਗਤ ਨਾਮਦੇਵ ਜੀ ਰਚਿਤ ਬਹੁਤ ਪਿਆਰਾ ਤੇ ਪ੍ਰਸਿੱਧ ਪਦਾ ਹੈ, ਜੋ ਬਹੁਤ ਗਾਇਆ ਜਾਂਦਾ ਹੈ।

**9. ਭਗਤ ਪਰਮਾਨੰਦ ਜੀ :** ਇਸ ਭਗਤ ਦੇ ਕੇਵਲ ਦੋ ਪਦੇ 'ਸਾਰੰਗ ਰਾਗੁ' ਅੰਦਰ, ਅੰਕ 1253 ਉੱਪਰ ਦਰਜ ਹਨ। ਬਾਰਸੀ (ਜ਼ਿਲ੍ਹਾ ਸ਼ੋਲਾਪੁਰ, ਮਹਾਰਾਸ਼ਟਰ) ਦਾ ਵਸਨੀਕ ਇਹ ਭਗਤ ਮਹਾਂ ਤਿਆਗੀ ਤੇ ਪ੍ਰਭੂ-ਪ੍ਰੇਮੀ ਹੋਇਆ ਹੈ। ਇਹ ਆਪਣੇ ਬਹੁਤੇ ਪਦਿਆਂ ਵਿੱਚ ਆਪਣੀ ਛਾਪ 'ਸਾਰੰਗ' ਲਿਖਦਾ ਹੈ ਪ੍ਰੰਤੂ ਪੰਜਵੇਂ ਪਾਤਸ਼ਾਹ ਜੀ ਨੇ ਇਹਦਾ ਨਾਂ 'ਪਰਮਾਨੰਦ' ਲਿਖਿਆ ਹੈ। ਇਸ ਭਗਤ ਦੇ ਜਨਮ ਦਾ ਸਾਲ ਅਤੇ ਜੀਵਨ-ਬ੍ਰਿਤਾਂਤ ਵਿਸ਼ੇਸ਼ ਮਾਲੂਮ ਨਹੀਂ ਹੋ ਸਕਿਆ। ਭਗਤ ਪਰਮਾਨੰਦ ਤੇ ਭਗਤ ਨਾਮਦੇਵ ਜੀ ਦਾ ਜਨਮ ਅਸਥਾਨ (ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ) ਇੱਕੋ ਹੈ ਪਰੰਤੂ ਇਨ੍ਹਾਂ ਦੇ ਸਮਕਾਲੀ ਹੋਣ ਦਾ ਸਬੂਤ ਨਹੀਂ ਮਿਲਦਾ।

**10. ਭਗਤ ਪੀਪਾ ਜੀ :** ਇਹ ਮਹਾਂਪੁਰਖ ਗਗਰੌਨ (ਕੋਟਾ, (ਰਾਜਾਸਥਾਨ) ਤੋਂ 45 ਮੀਲ ਦੱਖਣ ਪੂਰਬ) ਦਾ ਸਰਦਾਰ ਸੀ। ਇਹਨਾਂ ਦਾ ਜਨਮ ਸੰਮਤ 1483 ਵਿੱਚ ਹੋਇਆ। ਹੁਮਾਯੂੰ ਦੇ ਇੱਕ ਸਿਪਾਹ-ਸਲਾਰ ਨੇ ਆਗਰਿਓਂ ਚੱਲ ਕੇ ਗਗਰੌਨ 'ਤੇ ਚੜ੍ਹਾਈ ਕਰਕੇ, ਇਸਨੂੰ ਹਰਾ ਕੇ ਇਹਦਾ ਇਲਾਕਾ ਖੋਹ ਲਿਆ। ਸਭ ਕੁਝ ਤਿਆਗ ਕੇ ਇਹ ਵੈਰਾਗੀ ਹੋ ਗਿਆ ਤੇ ਕਾਸ਼ੀ ਦੇ ਭਗਤ ਰਾਮਾਨੰਦ ਜੀ ਦਾ ਚੇਲਾ ਹੋ ਕੇ ਇਹ ਆਪਣੀ ਇਸਤਰੀ ਦੇ ਸੰਗ ਵਿੱਚ ਦੇਸ਼ਾਟਨ ਕਰਦਾ ਰਿਹਾ। ਇਸਦਾ ਰਚਿਆ ਇੱਕ ਪਦਾ ਰਾਗ ਧਨਾਸਰੀ 'ਚ (ਅੰਕ 695 ਉੱਪਰ) ਦਰਜ ਹੈ:

"ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥"

**11. ਭਗਤ ਫ਼ਰੀਦ ਜੀ :** ਸ਼ੇਖ਼ ਫ਼ਰੀਦ ਜੀ ਦਾ ਜਨਮ ਸ਼ੇਖ ਜੱਲਾਲੁਦੀਨ ਉਲੈਮਾਨ (ਜੋ ਇਸਲਾਮ ਦੇ ਦੂਜੇ ਖ਼ਲੀਫ਼ਾ ਉਮਰ ਦੀ ਸੰਤਾਨ ਵਿੱਚੋਂ ਸਨ), ਮਾਤਾ ਮਰੀਯਮ ਦੇ ਉਦਰ ਤੋਂ ਪਿੰਡ ਕੋਠੀਵਾਲ ਵਿੱਚ ਸੰਮਤ 1231 (ਸੰਨ 1173) ਵਿੱਚ ਹੋਇਆ। ਆਪ ਖਵਾਜਾ ਕੁਤੱਬੁਦੀਨ ਬਖ਼ਤਯਾਰ ਕਾਕੀ ਦੇ ਮੁਰੀਦ ਹੋਏ। ਫ਼ਰੀਦ ਜੀ ਵੱਡੇ ਵਿਦਵਾਨ, ਮਹਾਂ-ਤਿਆਗੀ, ਪਰਮ-ਤਪੱਸਵੀ ਅਤੇ ਕਰਤਾਰ ਦੇ ਅਨਿੰਨ ਉਪਾਸ਼ਕ ਸਨ। ਆਪ ਨੇ ਅਜੋਧਨ ਅਥਵਾ ਪਾਕਪਟਨ (ਹੁਣ ਪਾਕਿਸਤਾਨ) ਵਿੱਚ ਰਿਹਾਇਸ਼ ਕੀਤੀ।

ਫ਼ਰੀਦ ਜੀ ਦੀ ਇੱਕ ਸ਼ਾਦੀ ਉਸ ਸਮੇਂ ਦੇ ਦਿੱਲੀ ਦੇ ਬਾਦਸ਼ਾਹ ਸੁਲਤਾਨ ਨਸੀਰੁਦੀਨ ਮਹਿਮੂਦ ਦੇ ਬੇਟੀ ਹਜ਼ਬਰਾ ਨਾਲ ਹੋਈ, ਜਿਸਨੂੰ ਉਨ੍ਹਾਂ ਨੇ ਦਰਵੇਸ਼ੀ ਲਿਬਾਸ ਪਹਿਨਾ ਕੇ ਆਪਣੇ ਸਾਥ ਰੱਖਿਆ। ਇਸ ਤੋਂ ਪਹਿਲਾਂ ਫ਼ਰੀਦ ਜੀ ਦੀਆਂ ਤਿੰਨ ਹੋਰ ਪਤਨੀਆਂ ਸਨ। ਇਨ੍ਹਾਂ ਦੀ ਸੰਤਾਨ ਪੰਜ ਪੁੱਤਰ ਤੇ ਤਿੰਨ ਪੁੱਤਰੀਆਂ ਸਨ। ਆਪ ਦਾ ਦੇਹਾਂਤ ਵੀ ਪਾਕਪਟਨ ਵਿਖੇ ਹੋਇਆ ਸੰਮਤ 1350, 120 ਵਰ੍ਹਿਆਂ ਦੀ ਉਮਰ ਵਿੱਚ। ਫ਼ਰੀਦ ਜੀ ਦੀ ਗੱਦੀ ਉੱਪਰ ਉਨ੍ਹਾਂ ਦਾ ਵੱਡਾ ਬੇਟਾ ਦੀਵਾਨ ਬਦਰੁੱਦੀਨ ਸੁਲੈਮਾਨ ਬੈਠਾ। ਇਨ੍ਹਾਂ ਦੀ ਗੱਦੀ ਦੇ ਦਸਵੇਂ ਵਾਰਿਸ ਸ਼ੇਖ਼ ਬ੍ਰਹਮ (ਇਬਰਾਹੀਮ) ਨਾਲ ਸਤਿਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਦੋ ਵਾਰ ਹੋਈ। ਗੁਰੂ ਜੀ ਨੇ ਸ਼ੇਖ਼ ਬ੍ਰਹਮ ਜਾਂ ਫ਼ਰੀਦ ਸਾਨੀ ਪਾਸੋਂ ਹੀ ਭਗਤ (ਸ਼ੇਖ਼) ਫ਼ਰੀਦ ਜੀ ਦੀ ਬਾਣੀ ਪ੍ਰਾਪਤ ਕੀਤੀ ਸੀ। ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਸ਼ੇਖ਼ ਫ਼ਰੀਦ ਜੀ ਦੇ ਚਾਰ ਪਦੇ ਤੇ 112 ਸਲੋਕ ਦਰਜ ਹਨ (ਭਗਤ ਕਬੀਰ ਜੀ ਦੇ ਸਲੋਕਾਂ ਉਪਰੰਤ)।

**12. ਭਗਤ ਬੇਣੀ ਜੀ :** ਇਸ ਭਗਤ ਦੇ ਜੀਵਨ ਬਾਬਤ ਕੋਈ ਵੇਰਵਾ ਨਹੀਂ ਮਿਲਦਾ। ਭਗਤ ਬੇਣੀ ਜੀ ਦੇ ਰਚਿਤ ਤਿੰਨ ਪਦੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਹਨ:

"ਇੜਾ ਪਿੰਗੁਲਾ ਅਉਰ ਸੁਖਮਨਾ............" (ਰਾਮਕਲੀ, 974)
"ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥...
ਬੇਣੀ ਕਹੈ ਸੁਨਹੁ ਰੇ ਭਗਤਹ ਮਰਨ ਮੁਕਤਿ ਕਿਨਿ ਪਾਈ॥"
(ਸ੍ਰੀ ਰਾਗ, 93)

ਅਤੇ

"ਤਨਿ ਚੰਦਨ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥
ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨ ਸਤਿਗੁਰ ਬਾਟ ਨ ਪਾਵੈ॥
(ਰਾਗੁ ਪ੍ਰਭਾਤੀ, 1351)

ਭਾਈ ਗੁਰਦਾਸ ਜੀ ਨੇ ਇੱਕ ਪਉੜੀ ਭਗਤ ਬੇਣੀ ਜੀ ਦੀ ਉਸਤਤ ਵਿੱਚ ਲਿਖੀ ਹੈ:

'ਗੁਰਮੁਖ ਬੇਣੀ ਭਗਤਿ ਕਰ ਜਾਇ ਇਕਾਂਤ ਬਹੈ ਲਿਵ ਲਾਵੈ।'

**13. ਭਗਤ ਭੀਖਨ ਜੀ :** ਲਖਨਊ ਦੇ ਇਲਾਕੇ ਵਿੱਚ ਪੈਂਦੇ ਕਾਕੋਰੀ ਦਾ ਵਸਨੀਕ ਭਗਤ ਭੀਖਨ ਇੱਕ ਸੂਫੀ ਫ਼ਕੀਰ ਸੀ। ਇਸਦੇ ਜਨਮ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਇਹਦਾ ਦੇਹਾਂਤ ਸੰਮਤ 1631 ਵਿੱਚ ਹੋਇਆ ਦੱਸਿਆ ਜਾਂਦਾ ਹੈ। ਇਸ ਦੁਆਰਾ ਰਚੇ ਦੋ ਪਦੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਰਾਗ ਸੋਰਠਿ (ਅੰਕ 659) ਅੰਦਰ ਦਰਜ ਹਨ:

"ਨੈਨਹੁ ਨੀਰ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥ ....
ਗੁਰ ਪ੍ਰਸਾਦਿ ਕਹੈ ਜਨੁ ਭੀਖਨ ਪਾਵਉ ਮੋਖ ਦੁਆਰਾ॥" ਅਤੇ
"ਐਸਾ ਨਾਮ ਰਤਨੁ ਨਿਰਮੋਲਕ ਪੁੰਨਿ ਪਦਾਰਥ ਪਾਇਆ॥...
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥"

**14. ਭਗਤ ਰਵਿਦਾਸ ਜੀ :** ਇਹਨਾਂ ਦੇ ਚਾਲੀ ਪਦੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਹਨ, ਵੱਖ ਵੱਖ ਰਾਗਾਂ ਵਿੱਚ। ਕਾਸ਼ੀ (ਬਨਾਰਸ) ਦਾ ਵਸਨੀਕ (ਚਮਾਰ ਜਾਤੀ 'ਚੋਂ) ਭਗਤ ਰਾਮਾਨੰਦ ਜੀ ਦਾ ਚੇਲਾ, ਕਬੀਰ ਸਾਹਿਬ ਦਾ ਸਮਕਾਲੀ ਤੇ ਗੁਰਭਾਈ, ਗਿਆਨ ਦੇ ਬਲ ਕਰਕੇ ਰਵਿਦਾਸ ਭਗਤ 'ਪਰਮਹੰਸ' ਪਦਵੀ ਨੂੰ ਪ੍ਰਾਪਤ ਹੋਇਆ। ਬਹੁਤ ਪੁਸਤਕਾਂ ਵਿੱਚ ਇਸ ਭਗਤ ਦਾ ਨਾਂ 'ਰੈਦਾਸ' ਵੀ ਲਿਖਿਆ ਹੈ ਅਤੇ 'ਮੀਰਾ' ਨੇ ਇਸ ਭਗਤ ਨੂੰ ਹੀ ਆਪਣਾ ਗੁਰੂ ਮੰਨਿਆ ਹੈ। ਭਗਤ ਰਵਿਦਾਸ ਬਾਬਤ ਧਾਰਮਿਕ ਸੰਸਾਰ ਵਿੱਚ ਬਹੁਤ ਸਾਰੀਆਂ ਸਾਖੀਆਂ ਮਿਲਦੀਆਂ ਹਨ (ਭਗਤ ਕਬੀਰ ਜੀ ਵਾਂਗ)। ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਇਨ੍ਹਾਂ ਦੀ ਬਾਣੀ ਕਈ ਰਾਗਾਂ ਵਿੱਚ ਦਰਜ ਕੀਤੀ ਗਈ ਮਿਲਦੀ ਹੈ।

**15. ਭਗਤ ਰਾਮਾਨੰਦ ਜੀ :** 'ਭੂਰਿ ਕਰਮਾ' ਨਾਂ ਦੇ ਕਾਨਯਕੁਬਜ ਬ੍ਰਾਹਮਣ ਦੇ ਘਰ 'ਸੁਸ਼ੀਲਾ' ਦੇ ਉਦਰ ਤੋਂ ਇਸ ਭਗਤ ਦਾ ਜਨਮ ਪ੍ਰਯਾਗ ਵਿੱਚ ਹੋਇਆ (ਸੰਮਤ 1423 ਵਿੱਚ), ਤੇ ਇਹਦਾ ਦੇਹਾਂਤ ਕਾਸ਼ੀ ਵਿਖੇ ਸੰਮਤ 1524 ਵਿੱਚ ਹੋਇਆ ਦੱਸਿਆ ਜਾਂਦਾ ਹੈ। ਮਾਪਿਆਂ ਨੇ ਇਹਦਾ ਨਾਂ 'ਰਾਮ ਦੱਤ' ਰੱਖਿਆ ਸੀ। ਵੱਡਾ ਹੋਣ 'ਤੇ ਇਹ (ਰਾਮਾਨੁੰਜ ਵਲੋਂ ਚਲਾਈ ਵੈਸ਼ਨਵ ਸੰਪਰਦਾਇ ਦੇ ਪ੍ਰਸਿੱਧ ਪ੍ਰਚਾਰਕ) 'ਰਾਘਵਾਨੰਦ' ਦਾ ਚੇਲਾ ਹੋ ਕੇ ਰਾਮਾਨੰਦ (ਸੁਆਮੀ) ਦੇ ਨਾਂ ਤੋਂ ਮਸ਼ਹੂਰ ਹੋਇਆ। ਰਾਮਾਨੰਦ ਤੋਂ ਹੀ ਵੈਰਾਗੀ ਸਾਧੂਆਂ ਦਾ ਫ਼ਿਰਕਾ 'ਰਾਮਾਵਤ' ਚੱਲਿਆ ਜੋ (ਰਾਮਾਨੁੰਜ ਦੁਆਰਾ ਦੱਸੀ ਗਈ 'ਲਕਸ਼ਮੀ-ਨਾਰਾਯਣ' ਉਪਾਸਨਾ ਦੀ ਥਾਂ) ਸੀਤਾ-ਰਾਮ ਦੀ ਉਪਾਸਨਾ ਕਰਦਾ ਹੈ ਅਤੇ ਜਾਤ-ਪਾਤ/ਛੂਤ-ਛਾਤ ਤੇ ਖਾਣ-ਪੀਣ ਦੀ ਪਾਬੰਦੀ ਸ੍ਰੀ ਵੈਸ਼ਨਵਾਂ ਜੇਹੀ ਨਹੀਂ ਰੱਖਦਾ। ਰਾਮਾਨੰਦ ਪਹਿਲਾਂ ਮੂਰਤੀ-ਪੂਜਕ ਸੀ ਪਰ ਪਿੱਛੋਂ ਸਾਰੇ ਭ੍ਰਮ ਤਿਆਗ ਕੇ ਇਹ ਪੂਰਨ ਗਿਆਨੀ ਹੋ ਗੁਜ਼ਰਿਆ ਹੈ। ਆਪਣੇ ਵਿਸ਼ਵਾਸ ਦੇ ਸੰਬੰਧ ਵਿੱਚ ਭਗਤ ਰਾਮਾਨੰਦ ਦਾ ਇਹ ਸ਼ਬਦ (ਬਸੰਤ ਰਾਗੁ ਵਿੱਚ) ਪਾਠਕਾਂ ਦੀ ਰੁਚੀ ਵਾਸਤੇ ਏਥੇ ਦਿੱਤਾ ਜਾਂਦਾ ਹੈ:

"ਕਤ ਜਾਈਐ ਰੇ ਘਰ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥
ਏਕ ਦਿਵਸ ਮਨ ਭਈ ਉਮੰਗ॥
ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥1॥
ਜਹਾ ਜਾਈਐ ਤਹ ਜਲ ਪਖਾਨ॥
ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥2॥
ਸਤਿਗੁਰ ਮੈ ਬਲਿਹਾਰੀ ਤੋਰ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ ਰਮਤ ਬ੍ਰਹਮ॥
ਗੁਰ ਕਾ ਸਬਦੁ ਕਾਟੈ ਕੋਟਿ ਕਰਮ॥3॥"

(ਸ੍ਰੀ ਆਦਿ ਗ੍ਰੰਥ, 1195 )

ਉਪਰੋਕਤ ਵਰਣਿਤ ਪੰਦਰਾਂ ਭਗਤਾਂ ਵਿੱਚੋਂ ਭਗਤ ਕਬੀਰ, ਸੈਣ, ਰਵਿਦਾਸ, ਧੰਨਾ ਤੇ ਪੀਪਾ ਜੀ ਇਸ ਭਗਤ (ਸੁਆਮੀ) ਰਾਮਾਨੰਦ ਜੀ ਦੇ ਚੇਲੇ ਜਾਂ ਸ਼ਿਸ਼ ਸਨ। ਭਗਤ ਕਬੀਰ ਜੀ ਤੇ ਭਗਤ ਸੈਣ ਜੀ ਦਾ ਨਾਂ ਸੁਆਮੀ ਰਾਮਾਨੰਦ ਦੇ ਮੁੱਖ ਬਾਰਾਂ ਚੇਲਿਆਂ ਵਿੱਚ ਆਉਂਦਾ ਹੈ।

ਉਪਰੋਕਤ ਵਰਣਿਤ ਪੰਦਰਾਂ ਭਗਤਾਂ ਦੀ ਜਨਮ-ਜਾਤ, ਭਾਸ਼ਾ, ਇਲਾਕੇ ਖੇਤਰਾਂ, ਧਰਮ-ਮਜ਼ਹਬ (ਹਿੰਦੂ ਅਥਵਾ ਮੁਸਲਮਾਨ) ਦੇ ਵਖਰੇਵਿਆਂ ਦੇ ਬਾਵਜੂਦ ਇਹ ਸਾਰੇ ਭਗਤ ਉੱਚ ਅਧਿਆਤਮਕ ਤੇ ਮਾਨਸਿਕ ਪੱਧਰ ਦੇ ਮਾਲਕ ਸਨ ਤੇ ਇਨ੍ਹਾਂ ਸਭਨਾਂ ਦੀ ਬਾਣੀ ਅਥਵਾ ਰਚਨਾ ਇਕ ਪਰਮ-ਪਿਤਾ ਪਰਮੇਸ਼ਰ ਨੂੰ ਹੀ ਸਮਰਪਿਤ ਹੈ। ਉਹਨਾਂ ਦਾ ਜੀਵਨ, ਸੋਚ, ਕਥਨੀ ਤੇ ਕਰਨੀ ਭਾਵ ਉਨ੍ਹਾਂ ਦਾ ਹਿਰਦਾ, ਉਨ੍ਹਾਂ ਦੀ ਆਤਮਾ, ਉਨ੍ਹਾਂ ਦਾ ਆਪਾ ਵੀ ਓਸੇ ਸੱਚੇ ਈਸ਼ਵਰ ਨੂੰ ਹੀ ਪਰਨਾਇਆ ਹੋਇਆ ਸੀ। ਭਗਤਾਂ ਦੀ ਬਾਣੀ ਅਤੇ ਸਤਿਗੁਰਾਂ ਦੀ ਆਪਣੀ ਬਾਣੀ ਦਾ ਕੇਂਦਰ ਬਿੰਦੂ ਜਾਂ ਧੁਰਾ ਪਰਮ ਸੱਚ-ਸੱਚਾ ਪ੍ਰਭੂ ਸੀ, ਵਿਸ਼ਵਾਸ ਇੱਕੋ ਸੀ। ਇਸ ਏਕੰਕਾਰੀ ਏਕਤਾ ਨੇ ਹੀ ਸਭ ਨੂੰ ਇੱਕ ਜਗਹ ਇਕੱਤਰ ਕਰ ਦਿੱਤਾ। ਇਹ ਬਾਣੀ 'ਧੁਰਿ ਕੀ ਬਾਣੀ' ਪ੍ਰਭੂ ਦੀ ਬਾਣੀ (ਬਾਣੀ ਪ੍ਰਭੂ ਕੀ ਸਭ ਕੋ ਬੋਲੈ) ਹੋਣ ਕਰਕੇ ਹੀ ਇੱਕ ਜਗਹ-'ਸ੍ਰੀ ਆਦਿ ਗ੍ਰੰਥ ਸਾਹਿਬ'-ਅੰਦਰ ਸਮਾ ਸਕੀ। ਦੂਸਰੀ ਵਿਸ਼ੇਸ਼ਤਾ ਇਹ ਹੈ ਕਿ ਸਤਿਗੁਰੂ ਅਰਜਨ ਦੇਵ ਜੀ ਨੇ ਇਹ ਸਿੱਧ ਕਰਨ ਵਾਸਤੇ ਕਿ ਹਿੰਦੂ ਅਥਵਾ ਮੁਸਲਮਾਨ, ਬ੍ਰਾਹਮਣ ਅਤੇ ਸ਼ੂਦਰ ਪਰਮ ਗਿਆਨੀ, ਪਰਮਾਰਥ ਦੇ ਧਨੀ, ਇੱਕੋ ਕਰਤਾ ਪੁਰਖੁ ਕਰਤਾਰ ਦੇ ਉਪਾਸ਼ਕ ਸਭ ਸੱਚੇ ਤੇ ਉੱਚੇ ਹਨ; ਸਰਵੋਚ ਈਸ਼ਵਰ ਦੀ ਹਸਤੀ ਨਾਲ ਮਿਲ ਕੇ ਇਹ ਸਾਰੇ ਭਗਤ ਸਭ ਤੋਂ ਉੱਚੀ ਤੇ ਬੁਲੰਦ ਪਦਵੀ ਨੂੰ ਪ੍ਰਾਪਤ ਹੋ ਗਏ, ਨੀਵਾਂ (ਜਾਤੀ-ਜਨਮ-ਵਰਣ ਵਜੋਂ) ਰਿਹਾ ਹੀ ਕੋਈ ਨਹੀਂ, ਇਹ ਸਭ ਅਕਾਲ-ਪੁਰਖ ਦੇ ਭਗਤ ਅਤੇ ਸੇਵਕ ਹਨ ਅਤੇ ਮਹਾਨ ਤੇ ਪਵਿੱਤਰ ਆਤਮਾਵਾਂ ਹਨ ਅਤੇ ਇਨ੍ਹਾਂ ਦੀ ਪ੍ਰੇਮ-ਭਿੱਜੀ ਇਲਾਹੀ ਬਾਣੀ ਵੀ ਮਹਾਨ ਤੇ ਪਵਿੱਤਰ ਹੈ। ਆਪ ਨੇ ਇਨ੍ਹਾਂ ਭਗਤਾਂ ਦੀ ਬਾਣੀ ਨੂੰ ਆਪਣੇ ਸੰਗ ਬਿਠਾਇਆ, ਉਨ੍ਹਾਂ ਦੇ ਨਾਵਾਂ ਨਾਲ ਸਤਿਕਾਰਤ ਸ਼ਬਦ 'ਜੀ' (ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ) ਲਗਾ ਕੇ ਜਗਤ-ਗੁਰੂ ਸਤਿਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਦੈਵੀ ਜਾਨਸ਼ੀਨਾਂ ਦੇ ਨਾਲ ਬਿਠਾਇਆ ਅਤੇ ਇੰਜ ਇਨ੍ਹਾਂ ਭਗਤਾਂ ਅਤੇ ਉਨ੍ਹਾਂ ਦੀ ਇਲਾਹੀ ਬਾਣੀ ਨੂੰ ਸਦਾ ਵਾਸਤੇ, ਜੁਗਾਂ-ਜੁਗਾਂ ਤਰਾਂ ਤੱਕ ਅਟੱਲ, ਅਮਰ ਕਰ ਦਿੱਤਾ।

ਇਹਨਾਂ ਭਗਤਾਂ ਦੇ ਸੰਬੰਧ ਵਿੱਚ ਸਤਿਗੁਰੂ ਅਰਜਨ ਦੇਵ ਜੀ ਦੇ ਆਪਣੇ ਉਪਮਾ-ਭਰੇ ਸ਼ਬਦਾਂ ਵਿੱਚ ਉਚਾਰੀ ਰਚਨਾ ਰਾਗੁ ਆਸਾ ਅੰਦਰ (ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਅੰਕ 487-88) ਦਰਜ ਹੈ, ਜੋ ਆਪਣੇ ਆਪ ਵਿੱਚ ਸਰਵ-ਉੱਚ ਅਤੇ ਬੇਮਿਸਾਲ ਹੈ:

"ਮਹਲਾ 5॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥1॥ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥1॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥2॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥3॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥4॥"

ਆਮ ਸੰਸਾਰੀ ਮਨੁੱਖਾਂ ਤੇ ਗੁਰਬਾਣੀ ਦੇ ਪਾਠਕਾਂ ਦੇ ਮਨਾਂ ਦੇ ਸਭ

# ਭਾਜਪਾ ਤੇ ਆਰਐੱਸਐੱਸ ਅੰਨਾ ਰਾਸ਼ਟਰ ਵਾਦ ਨੂੰ ਭੜਕਾ ਰਹੀ ਹੈ

ਚੰਡੀਗੜ੍ਹ: ਕਸ਼ਮੀਰ ਕੌਮੀ ਸੰਘਰਸ਼ ਹਮਾਇਤ ਕਮੇਟੀ ਪੰਜਾਬ ਦੇ ਸੱਦੇ 'ਤੇ ਵੱਖ ਵੱਖ ਜਥੇਬੰਦੀਆਂ ਨੇ ਪੁਲੀਸ ਵੱਲੋਂ ਲਾਈਆਂ ਰੋਕਾਂ ਨੂੰ ਤੋੜਦਿਆਂ ਚੰਡੀਗੜ੍ਹ ਵੱਲ ਨੂੰ ਮਾਰਚ ਕੀਤਾ। ਪੁਲੀਸ ਵੱਲੋਂ ਜ਼ੋਰ-ਜ਼ਬਰਦਸਤੀ ਨਾਲ ਡੱਕਣ ਮਗਰੋਂ ਉਨ੍ਹਾਂ ਸੜਕਾਂ ਜਾਮ ਕਰਕੇ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਦੇ ਪੁਤਲੇ ਸਾੜੇ ਤੇ ਪਾਬੰਦੀਆਂ ਹਟਾਉਣ ਦੀ ਮੰਗ ਕੀਤੀ। ਆਗੂਆਂ ਨੇ ਕੈਪਟਨ ਸਰਕਾਰ ਵਲੋਂ ਅਮਨ ਪੂਰਵਕ ਰੈਲੀ 'ਤੇ ਪਾਬੰਦੀਆਂ ਲਾਉਣ ਦੀ ਸਖ਼ਤ ਨਿਖੇਧੀ ਕਰਦਿਆਂ ਇਸ ਨੂੰ ਜਮਹੂਰੀਅਤ ਵਿਰੋਧੀ ਕਦਮ ਦੱਸਿਆ। ਆਗੂਆਂ ਨੇ ਕਸ਼ਮੀਰ ਦੀ ਆਵਾਮ ਨੂੰ ਸਵੈ-ਨਿਰਣੇ ਦਾ ਹੱਕ ਦੇਣ ਦੀ ਪੈਰਵੀ ਕਰਦਿਆਂ ਦੋਸ਼ ਲਾਇਆ ਕਿ ਕੇਂਦਰ ਸਰਕਾਰ ਨੇ ਕਸ਼ਮੀਰ ਨੂੰ 'ਖੁੱਲ੍ਹੀ ਜੇਲ੍ਹ' ਵਿੱਚ ਤਬਦੀਲ ਕਰ ਦਿੱਤਾ ਹੈ। ਪ੍ਰਦਰਸ਼ਨਕਾਰੀਆਂ ਨੇ ਮੰਗ ਕੀਤੀ ਕਿ ਕਸ਼ਮੀਰ 'ਚੋਂ ਧਾਰਾ 370 ਅਤੇ 35ਏ ਮਨਸੂਖ਼ ਕਰਨ ਦੇ ਫੈਸਲਿਆਂ ਨੂੰ ਵਾਪਸ ਲਿਆ ਜਾਵੇ। ਇਸ ਦੌਰਾਨ ਪੁਲੀਸ ਅਧਿਕਾਰੀਆਂ ਨੇ ਦੱਸਿਆ ਕਿ ਸਾਰਾ ਕੁਝ ਅਮਨ-ਅਮਾਨ ਨਾਲ ਲੰਘ ਗਿਆ ਤੇ ਫੜੇ ਗਏ ਆਗੂਆਂ ਤੇ ਵਰਕਰਾਂ ਨੂੰ ਰਿਹਾਅ ਕਰ ਦਿੱਤਾ ਗਿਆ ਹੈ। ਕਸ਼ਮੀਰ ਕੌਮੀ ਹਮਾਇਤ ਸੰਘਰਸ਼ ਕਮੇਟੀ ਪੰਜਾਬ ਦੇ ਆਗੂਆਂ ਝੰਡਾ ਸਿੰਘ ਜੇਠੂਕੇ, ਕਿਸਾਨ ਆਗੂ ਕੰਵਲਜੀਤ ਸਿੰਘ ਪੰਨੂ ਅਤੇ ਲਖਵਿੰਦਰ ਸਿੰਘ ਨੇ ਦੱਸਿਆ ਕਿ ਮੁਹਾਲੀ ਵਿਚ ਦੋ ਥਾਵਾਂ 'ਤੇ ਅੰਦੋਲਨਕਾਰੀ ਆਏ ਸਨ, ਜਿਨ੍ਹਾਂ ਨੂੰ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਉਨ੍ਹਾਂ ਦੱਸਿਆ ਕਿ ਰੇਲਵੇ ਸਟੇਸ਼ਨ ਤੋਂ ਫੜੇ ਗਏ ਵਰਕਰਾਂ ਨੂੰ ਉਥੋਂ ਲਿਜਾ ਕੇ ਸਰਹਿੰਦ ਛੱਡਿਆ ਗਿਆ ਤੇ ਮੁਹਾਲੀ ਦੀ ਦੁਸਹਿਰਾ ਗਰਾਊਂਡ ਤੋਂ ਗ੍ਰਿਫਤਾਰ ਨੌਜਵਾਨਾਂ, ਜਿਨ੍ਹਾਂ ਵਿੱਚ ਕੁਝ ਲੜਕੀਆਂ ਵੀ ਸਨ, ਨੂੰ ਗ੍ਰਿਫਤਾਰ ਕਰਕੇ ਹੰਡੇਸਰਾਂ ਲਿਜਾ ਕੇ ਛੱਡ ਦਿੱਤਾ ਗਿਆ। ਉਨ੍ਹਾਂ ਕਿਹਾ ਕਿ ਪੁਲੀਸ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਡੱਕਣਾ ਚਾਹੁੰਦੀ ਸੀ, ਪਰ ਜਦੋਂ ਉਨ੍ਹਾਂ ਨੇ ਇਸ ਫੈਸਲੇ ਵਿਰੁਧ ਅੰਦੋਲਨ ਦਾ ਐਲਾਨ ਕੀਤਾ ਤਾਂ ਉਨ੍ਹਾਂ ਨੂੰ ਬਾਅਦ ਦੁਪਹਿਰ ਰਿਹਾਅ ਕਰ ਦਿੱਤਾ ਗਿਆ। ਜਾਣਕਾਰੀ ਅਨੁਸਾਰ ਅੰਦੋਲਨਕਾਰੀਆਂ ਨੇ ਜੀਟੀ ਰੋਡ ਭੁੱਚੋ ਖੁਰਦ, ਗਿਲ ਕਲਾਂ, ਤਲਵੰਡੀ ਸਾਬੋ, ਬਡਬਰ ਤੇ ਸੇਖਾ ਚੌਕ, ਮਾਨਸਾ ਕੈਂਚੀਆ, ਮਹਿਲਾ ਚੌਕ, ਬਾਦਲਗੜ੍ਹ, ਹਿੰਮਤਪੁਰਾ, ਕਿਸ਼ਨਗੜ੍ਹ, ਪੰਜਗਰਾਈਂ, ਭਲਾਈਆਣਾ, ਪਾਇਲ, ਪਟਿਆਲਾ ਦੇ ਕਕਰਾਲਾ ਪਿੰਡ, ਨਕੋਦਰ, ਪੱਟੀ ਆਦਿ ਥਾਵਾਂ 'ਤੇ ਜਾਮ ਲਾਏ ਅਤੇ ਮੋਦੀ ਸਰਕਾਰ ਤੇ ਕੈਪਟਨ ਸਰਕਾਰ ਵਿਰੁੱਧ ਨਾਅਰੇਬਾਜ਼ੀ ਕੀਤੀ। ਆਗੂਆਂ ਨੇ ਕਿਹਾ ਕਿ ਹਾਕਮਾਂ ਦੀਆਂ ਨੀਤੀਆਂ ਕਿਸਾਨ ਵਿਰੋਧੀ ਹਨ, ਜਿਸ ਕਰਕੇ ਕਿਸਾਨ ਖੁਦਕੁਸ਼ੀਆਂ ਦੇ ਰਾਹ ਪੈ ਰਹੇ ਹਨ। ਉਨ੍ਹਾਂ ਕਿਹਾ ਕਿ ਕੇਂਦਰ ਸਰਕਾਰ ਨੇ ਕਸ਼ਮੀਰ ਵਿਚ ਸਖ਼ਤ ਪਾਬੰਦੀਆਂ ਲਾ ਕੇ ਕਸ਼ਮੀਰ ਨੂੰ ਖੁੱਲ੍ਹੀ ਜੇਲ੍ਹ ਵਿੱਚ ਬਦਲ ਦਿੱਤਾ ਹੈ। ਉਨ੍ਹਾਂ ਕਿਹਾ ਕਿ ਭਾਜਪਾ ਤੇ ਆਰਐੱਸਐੱਸ ਅੰਨ੍ਹੇ ਰਾਸ਼ਟਰਵਾਦ ਨੂੰ ਭੜਕਾ ਕੇ ਦੇਸ਼ ਵਿੱਚ ਵੰਡੀਆਂ ਪਾਉਣ ਦੀ ਸਿਆਸਤ ਕਰ ਰਹੀ ਹੈ। ਇਕੱਠਾਂ ਨੂੰ ਜੋਗਿੰਦਰ ਸਿੰਘ ਉਗਰਾਹਾਂ, ਜ਼ੋਰਾ ਸਿੰਘ ਨਸਰਾਲੀ, ਦਿਲਬਾਗ ਸਿੰਘ, ਛਿੰਦਰਪਾਲ ਸਿੰਘ, ਹਰਜਿੰਦਰ ਸਿੰਘ, ਸੁਖਦੇਵ ਸਿੰਘ ਕੋਕਰੀਕਲਾਂ, ਹਰਿੰਦਰ ਕੌਰ ਬਿੰਦੂ ਸਮੇਤ ਕਈ ਹੋਰਾਂ ਨੇ ਸੰਬੋਧਨ ਕੀਤਾ। ■

# ਪ੍ਰਤੀਕਿਰਿਆ

ਆਪ ਜੀ ਵਲੋਂ 'ਵਰਤਮਾਨ ਹਿੰਦੁਸਾਨ' ਦੇ ਦੋ ਪਰਚੇ, ਫਰਵਰੀ, ਅਗਸਤ 2019 ਦੇ ਭੇਜੇ ਮਿਲੇ। ਬਹੁਤ ਵਧੀਆ ਲਗਿਆ।

ਦੋਹਾਂ ਪਤਰਕਾਵਾਂ ਵਿਚ ਸਿਰਮੌਰ ਲਿਖਾਰੀਆਂ ਦੇ ਲੇਖ ਤੇ ਕਵੀਤਾਵਾਂ ਤੋਂ ਇਲਵਾ ਸਾਹਿਤਕ ਚਰਚਾ, ਸਾਹਿਤਕ ਸਮਾਗਮ, ਇਕਤਰਤਾਵਾਂ, ਸਨਮਾਨ ਸਮਰੋਹਾਂ ਦਾ ਛਪਣਾ ਵਧੀਆ ਲਗਿਆ, ਨਵੇਂ ਉਭਰਦੇ ਲਿਖਾਰੀਆਂ ਨੂੰ ਸੇਧ ਮਿਲਦੀ ਹੈ ਤੇ ਸਨਮਾਨਤ ਹੋਣ ਵਾਲਿਆਂ ਸਹਿਤਕਾਰਾਂ ਨੂੰ ਉਤਸ਼ਾਹ, ਤਾਂ ਕਿ ਉਹ ਹੋਰ ਵੀ ਵਧੀਆ ਲਿਖਣ। ਮਾਂ ਬੋਲੀ ਪੰਜਾਬੀ ਭਾਸ਼ਾ ਨੂੰ ਹੋਰ ਉੱਚਾ ਲਿਜਾਇਆ ਜਾ ਸਕੇ। ਅਗਸਤ ਦਾ ਪਰਚਾ ਮਾਸਟਰ ਦਰਸ਼ਨ ਸਿੰਘ ਜੀ ਨੂੰ ਸਰਧਾਂਜਲੀ ਸਮਰਪਤ ਕੀਤਾ ਗਿਆ। ਮਾਸਟਰ ਜੀ ਉੱਚ ਕੋਟੀ ਦੇ ਗਿਆਨ ਮਾਰਤੰਡ ਸਨ। ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਦਾ ਸ਼ੁਧ ਪਾਠ ਕਰਨਾ ਤੇ ਸਿਖਾਉਣਾ ਜੀਵਨ ਭਰ ਸਮਰਪਤ ਰਹੇ। ਉਨ੍ਹਾਂ ਨੂੰ ਬਾਣੀ ਬਹੁਤ ਕੰਠ ਸੀ। ਉਨ੍ਹਾਂ ਦੇ ਜਾਣ ਨਾਲ ਨਾਮਧਾਰੀ ਪੰਥ ਨੂੰ ਬਹੁਤ ਘਾਟਾ ਪਿਆ ਹੈ। ਮੁਹਿੰਦਰ ਸਿੰਘ 'ਕੂਕਾ' ਜੀ ਦਾ ਲੇਖ 'ਰੁਖ ਤੇ ਮਨੁੱਖ' ਪੜ੍ਹ ਕੇ ਬਹੁਤ ਪ੍ਰਭਾਵਿਤ ਹੋਇਆ, ਉਨ੍ਹਾਂ ਬਹੁਤ ਹੀ ਸੁੰਦਰ ਤੇ ਸਰਲ ਭਾਸ਼ਾ ਵਿਚ ਆਪਣੀ ਸੋਚ ਨੂੰ ਖੋਜ ਭਰਭੂਰ ਤਰੀਕੇ ਨਾਲ ਵਰਨਣ ਕੀਤਾ ਹੈ। ਅਜ ਪੂਰੀ ਦੁਨੀਆਂ ਪ੍ਰਦੂਸ਼ਨ ਪ੍ਰਤੀ ਸੁਚੇਤ ਹੋ ਰਹੀ ਹੈ। ਇਹ ਲੇਖ ਲੋਕਾਂ ਨੂੰ ਜਾਗਰੂਕ ਕਰਨ ਲਈ ਸਹਾਈ ਹੋਵੇਗਾ। ਲੇਖ ਵਿਚ ਗੁਰਬਾਣੀ ਦੀਆਂ ਉਦਾਹਰਣਾ ਤੇ ਸਾਹਿਤਕ ਲੇਖਕਾਂ ਦੀਆਂ ਰਚਨਾਵਾਂ ਦਾ ਜਿਕਰ ਕਰਕੇ ਰੁਖਾਂ ਪ੍ਰਤੀ ਮੋਹ ਪਿਆਰ ਕਰਨ ਲਈ ਉਤਸਾਹਤ ਕਰਦਾ ਲੇਖ ਹੈ। ਮੁਬਾਰਕ ਦੇ ਪਾਤਰ ਹਨ।

**-ਡਾ. ਡੀ.ਐਸ. ਮਠਾੜੂ**
**ਭਿਲਾਈ, ਦੁਰਗ, ਮੋਬਾ: 9406377076**

ਮੁਗਾਲਤੇ ਤੇ ਭਰਮ ਦੂਰ ਕਰ ਦਿੱਤੇ ਹਨ, ਪੰਜਵੇਂ ਪਾਤਸ਼ਾਹ ਜੀ ਨੇ ਆਪਣੀ ਉਪਰੋਕਤ ਰਚਨਾ ਰਾਹੀਂ। ਸਤਿਗੁਰੂ ਅਰਜਨ ਦੇਵ ਜੀ ਦਾ ਇਹ ਇੱਕ ਮਹਾਨ ਤੇ ਕ੍ਰਾਂਤੀਕਾਰੀ ਕਦਮ ਸੀ। ਜਿੱਥੇ ਆਪ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਚਾਰ-ਦਿਸ਼ਾਵਾਂ ਵੱਲ ਚਾਰ ਦਰਵਾਜ਼ੇ ਰੱਖ ਕੇ ਉਸਾਰੀ ਕਰਵਾਈ ਤੇ ਸਭ ਲੋਕਾਈ ਨੂੰ 'ਹਰੀ' ਦੇ ਦਰਬਾਰ ਦੇ ਦਰਸ਼ਨ ਕਰਨ ਵਾਸਤੇ ਸੰਪੂਰਨ ਖੁੱਲ੍ਹ ਦਿੱਤੀ, ਓਥੇ ਆਪ ਜੀ ਨੇ 'ਜਾਤਿ-ਵਰਣ' ਦੇ ਸਭ ਭੇਦ-ਭਾਵ ਮਿਟਾ ਕੇ ਈਸ਼ਵਰ ਦੇ ਸੰਤਾਂ ਭਗਤਾਂ ਤੇ ਉਨ੍ਹਾਂ ਦੀ ਬਾਣੀ-ਰਚਨਾ ਨੂੰ ਵੀ ਇੱਕ ਈਸ਼ਵਰੀਯ ਲੜੀ ਵਿੱਚ ਪਿਰੋ ਦਿੱਤਾ। ਵਰਨਾ ਭਾਰਤ ਵਿੱਚ ਅੱਜ ਵੀ ਅਜਿਹੇ ਮੰਦਿਰ ਤੇ ਮਸਜਿਦਾਂ ਹਨ ਜਿਨ੍ਹਾਂ ਅੰਦਰ ਕੇਵਲ ਉੱਚ-ਜਾਤੀਆਂ ਦੇ ਲੋਕ ਜਾਂ ਕੇਵਲ ਮਰਦ ਹੀ ਜਾ ਸਕਦੇ ਹਨ। ਸਿੱਖ ਸਤਿਗੁਰੂ ਸਾਹਿਬਾਨ ਨੇ ਮਹਾਨ ਉਪਕਾਰ ਕੀਤਾ ਹੈ ਮਨੁੱਖਤਾ ਉੱਪਰ ਕਿ ਉਨ੍ਹਾਂ ਦੀ ਬੁਲੰਦ ਤੇ ਕ੍ਰਾਂਤੀਕਾਰੀ ਸੋਚ ਤੇ ਕਰਨੀ ਨੇ ਸਾਨੂੰ ਸਰਬ-ਸਾਂਝਾ ਹਰਿਮੰਦਰ ਸਾਹਿਬ ਤੇ ਸਰਬ-ਸਾਂਝੀ ਗੁਰਬਾਣੀ ਅਥਵਾ ਧਰਮ-ਗ੍ਰੰਥ ਪ੍ਰਦਾਨ ਕੀਤਾ ਹੈ।

**ਮੋਬਾਂ: 9599120028**

# ਹਿਮਾਚਲ ਪ੍ਰਦੇਸ਼ ਦੀ ਕੇਂਦਰੀ ਯੂਨੀਵਰਸਿਟੀ ਵਲੋਂ ਗੁਰੂ ਨਾਨਕ ਦੇਵ ਚੇਅਰ ਸਥਾਪਤ ਕਰਨ ਅਤੇ ਐਮ.ਏ. ਪੰਜਾਬੀ ਸ਼ੁਰੂ ਕਰਨ ਦਾ ਐਲਾਨ

ਪਟਿਆਲਾ: ਪੰਜਾਬ ਸਰਕਾਰ ਵੱਲੋਂ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸਮਾਗਮਾਂ ਦੀ ਲੜੀ ਹੇਠ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਬਾਬਾ ਫ਼ਰੀਦ ਸੈਂਟਰ ਫ਼ਾਰ ਸੂਫ਼ੀ ਸਟੱਡੀਜ਼ ਵੱਲੋਂ 'ਗੁਰੂ ਨਾਨਕ ਦੇਵ ਜੀ ਅਤੇ ਮੁਸਲਮਾਨ ਅੰਤਰ ਧਾਰਮਿਕ ਸੰਵਾਦ' ਵਿਸ਼ੇ 'ਤੇ ਕਰਵਾਈ ਦੋ ਰੋਜ਼ਾ ਕੌਮਾਂਤਰੀ ਸੂਫ਼ੀ ਕਾਨਫ਼ਰੰਸ ਗੁਰੂ ਨਾਨਕ ਦੇ ਫਲਸਫ਼ੇ ਮੁਤਾਬਕ ਆਪਸੀ ਪਿਆਰ-ਮੁਹੱਬਤ, ਵਿਚਾਰ-ਵਟਾਂਦਰਾ ਅਤੇ ਸਮਾਜ ਕਲਿਆਣ ਦਾ ਸੁਨੇਹਾ ਦਿੰਦੀ ਸਮਾਪਤ ਹੋ ਗਈ। ਸਮਾਪਤੀ ਸਮਾਰੋਹ ਮੌਕੇ ਪੁੱਜੀ ਸੰਸਦ ਮੈਂਬਰ ਪ੍ਰਨੀਤ ਕੌਰ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਮਨੁੱਖਤਾ ਦੇ ਸਰਬ ਸਾਂਝੇ ਰਹਿਬਰ ਹਨ ਜਿਨ੍ਹਾਂ ਨੇ ਆਪਣੀਆਂ ਸਿੱਖਿਆਵਾਂ ਨਾਲ ਸਮੁੱਚੀ ਲੋਕਾਈ ਨੂੰ ਧਰਮ ਦੇ ਅਸਲ ਤੇ ਸੱਚਾ ਰਸਤਾ ਦਿਖਾ ਕੇ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਦਿਆਂ ਗਿਆਨ ਦਾ ਚਾਨਣ ਫੈਲਾਇਆ। ਇਸ ਲਈ ਸਭ ਨੂੰ ਗੁਰੂ ਸਾਹਿਬ ਦੇ ਦਰਸਾਏ ਰਾਹ 'ਤੇ ਚੱਲਦਿਆਂ ਭਾਈਚਾਰਕ ਸਾਂਝ ਤੇ ਏਕਤਾ ਨੂੰ ਕਾਇਮ ਰੱਖਣਾ ਚਾਹੀਦਾ ਹੈ।

ਦਰਗਾਹ ਖ਼ਵਾਜ਼ਾ ਅਜਮੇਰ ਸ਼ਰੀਫ਼ ਮੋਇਨੂਦੀਨ ਚਿਸ਼ਤੀ ਦੇ ਗੱਦੀਨਸ਼ੀਨ ਸਈਅਦ ਫਜ਼ਲ ਮੋਇਨ ਹੁਸੈਨ ਚਿਸ਼ਤੀ ਨੇ ਕਿਹਾ ਕਿ ਮਜ਼ਹਬਾਂ ਦੇ ਨਾਂ 'ਤੇ ਭੇਦਭਾਵ ਦੇ ਸਮੇਂ ਦੌਰਾਨ ਗੁਰੂ ਨਾਨਕ ਦੇਵ ਤੇ ਸੂਫ਼ੀਵਾਦ ਦੇ ਫਲਸਫੇ ਵੱਲੋਂ ਪਿਆਰ, ਆਪਸੀ ਮਿਲਵਰਤਨ ਅਤੇ ਭਾਈਚਾਰੇ




ਦੀ ਭਾਵਨਾ ਵੰਡੀ ਜਾ ਰਹੀ ਹੈ। ਪੰਜਾਬੀ ਯੂਨੀਵਰਸਿਟੀ ਦੇ ਉਪ ਕੁਲਪਤੀ ਡਾ. ਬੀਐੱਸ ਘੁੰਮਣ ਨੇ ਕਿਹਾ ਕਿ ਯੂਨੀਵਰਸਿਟੀ ਵੱਲੋਂ ਪ੍ਰਕਾਸ਼ ਪੁਰਬ ਸਬੰਧੀ ਪ੍ਰੋਗਰਾਮ ਸਫ਼ਲਤਾਪੂਰਵਕ ਕਰਵਾਏ ਜਾ ਰਹੇ ਹਨ। ਇਸ ਮੌਕੇ ਸੈਂਟਰਲ ਯੂਨੀਵਰਸਿਟੀ, ਹਿਮਾਚਲ ਪ੍ਰਦੇਸ਼ ਦੇ ਕੁਲਪਤੀ ਪ੍ਰੋ. ਐਚਐਸ ਬੇਦੀ ਨੇ ਐਲਾਨ ਕੀਤਾ ਕਿ ਕੇਂਦਰੀ ਯੂਨੀਵਰਸਿਟੀ 'ਚ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਦੀ ਖੁਸ਼ੀ 'ਚ ਗੁਰੂ ਨਾਨਕ ਚੇਅਰ ਸਥਾਪਤ ਕੀਤੀ ਜਾਵੇਗੀ ਅਤੇ ਐੱਮਏ ਪੰਜਾਬੀ ਸ਼ੁਰੂ ਕੀਤੀ ਜਾਵੇਗੀ। ਸੂਫ਼ੀ ਸੈਂਟਰ ਦੇ ਸੰਸਥਾਪਕ ਡਾਇਰੈਕਟਰ ਡਾ. ਨਾਸਿਰ ਨਕਵੀ ਨੇ ਕਿਹਾ ਕਿ ਪਹਿਲੇ ਪੰਜਾਬੀ ਕਵੀ ਬਾਬਾ ਫ਼ਰੀਦ ਦੀ ਦੇਣ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਵਾਲੇ ਨਾਲ ਯਾਦ ਕਰਨਾ ਪੰਜਾਬੀ ਯੂਨੀਵਰਸਿਟੀ ਦਾ ਸ਼ਲਾਘਾਯੋਗ ਉਪਰਾਲਾ ਹੈ।

ਬਾਬਾ ਫ਼ਰੀਦ ਸੈਂਟਰ ਫ਼ਾਰ ਸੂਫ਼ੀ ਸਟੱਡੀਜ਼ ਦੇ ਇੰਚਾਰਜ ਡਾ. ਮੁਹੰਮਦ ਹਬੀਬ ਨੇ ਦੱਸਿਆ ਕਾਨਫਰੰਸ ਦੌਰਾਨ 30 ਪਰਚੇ ਪੜ੍ਹੇ ਗਏ ਅਤੇ ਸੂਫ਼ੀਇਜ਼ਮ-ਸਿੱਖ ਗੁਰੂ ਸਾਹਿਬਾਨ, ਸਿੱਖ ਇਜ਼ਮ-ਇਸਲਾਮ ਅਤੇ ਪੰਜਾਬੀ-ਪਰਸ਼ੀਅਨ ਦੇ ਸਬੰਧਾਂ 'ਤੇ ਚਰਚਾ ਕੀਤੀ ਗਈ ਹੈ। ■

# ਮਲਾਲਾ ਵਲੋਂ ਸੰਯੁਕਤ ਰਾਸ਼ਟਰ ਨੂੰ ਕਸ਼ਮੀਰ 'ਚ ਸ਼ਾਂਤੀ ਲਿਆਉਣ ਦੀ ਅਪੀਲ

ਲੰਡਨ: ਨੋਬੇਲ ਸ਼ਾਂਤੀ ਪੁਰਸਕਾਰ ਨਾਲ ਸਨਮਾਨਿਤ ਅਤੇ ਪਾਕਿਸਤਾਨ ਦੀ ਸਿੱਖਿਆ ਅਧਿਕਾਰਾਂ ਬਾਰੇ ਕਾਰਕੁਨ ਮਲਾਲਾ ਯੂਸਫ਼ਜ਼ਈ ਨੇ ਵਾਦੀ 'ਚ ਤਣਾਅ ਭਰੇ ਮਾਹੌਲ ਵਿਚਕਾਰ ਸੰਯੁਕਤ ਰਾਸ਼ਟਰ ਨੂੰ ਕਸ਼ਮੀਰ 'ਚ ਸ਼ਾਂਤੀ ਲਿਆਉਣ ਅਤੇ ਬੱਚਿਆਂ ਨੂੰ ਦੁਬਾਰਾ ਸਕੂਲ ਭੇਜਣ 'ਚ ਸਹਾਈ ਹੋਣ ਦੀ ਅਪੀਲ ਕੀਤੀ ਹੈ।

ਸਭ ਤੋਂ ਛੋਟੀ ਉਮਰ ਦੀ ਨੋਬੇਲ ਪੁਰਸਕਾਰ ਜੇਤੂ ਯੂਸਫ਼ਜ਼ਈ ਨੇ ਟਵੀਟ ਕਰਕੇ ਕਿਹਾ,"ਮੈਂ ਸੰਯੁਕਤ ਰਾਸ਼ਟਰ ਆਮ ਸਭਾ ਦੇ ਆਗੂਆਂ ਅਤੇ ਹੋਰਾਂ ਨੂੰ ਕਸ਼ਮੀਰ 'ਚ ਸ਼ਾਂਤੀ ਲਿਆਉਣ ਦੀ ਦਿਸ਼ਾ 'ਚ ਕੰਮ ਕਰਨ,



ਕਸ਼ਮੀਰੀਆਂ ਦੀ ਆਵਾਜ਼ ਸੁਣਨ ਅਤੇ ਬੱਚੇ ਸੁਰੱਖਿਅਤ ਸਕੂਲ ਪਰਤ ਸਕਣ, ਇਸ 'ਚ ਮਦਦ ਕਰਨ ਦੀ ਬੇਨਤੀ ਕਰ ਰਹੀ ਹਾਂ।" ਮਲਾਲਾ (22) ਨੇ ਕਿਹਾ ਕਿ ਉਹ ਇਨ੍ਹਾਂ ਰਿਪੋਰਟਾਂ ਤੋਂ ਫਿਕਰਮੰਦ ਹੈ ਜਿਨ੍ਹਾਂ 'ਚ ਕਿਹਾ ਗਿਆ ਕਿ 50 ਦਿਨਾਂ ਤੋਂ ਵੱਧ ਦਾ ਸਮਾਂ ਹੋ ਗਿਆ ਹੈ ਜਦੋਂ ਬੱਚੇ ਸਕੂਲ ਨਹੀਂ ਜਾ ਸਕੇ ਹਨ ਅਤੇ ਲੜਕੀਆਂ ਘਰਾਂ ਤੋਂ ਬਾਹਰ ਨਿਕਲਣ 'ਚ ਡਰ ਰਹੀਆਂ ਹਨ। ਉਨ੍ਹਾਂ ਟਵੀਟ ਕਰਕੇ ਕਿਹਾ ਕਿ ਉਹ ਕਸ਼ਮੀਰ 'ਚ ਰਹਿੰਦੀਆਂ ਲੜਕੀਆਂ ਨਾਲ ਸਿੱਧਾ ਰਾਬਤਾ ਕਾਇਮ ਕਰਨਾ ਚਾਹੁੰਦੀ ਹੈ। ■

-ਲਕਸ਼ਮੀਕਾਂਤਾ ਚਾਵਲਾ

# ਲੋਕਾਂ 'ਤੇ ਹਾਵੀ ਹੋ ਰਿਹਾ ਤੰਤਰ



ਆਮ ਲੋਕਾਂ ਨੂੰ ਮੁਲਕ ਦੀ ਸੰਸਦ ਵਿਚ ਨਵਾਂ ਮੋਟਰ ਵਾਹਨ ਸੋਧ ਕਾਨੂੰਨ ਪਾਸ ਹੋਣ ਕਾਰਨ ਇਸ ਉੱਤੇ ਸ਼ੱਕ ਸੀ। ਇਹ ਕਾਨੂੰਨ ਲਾਗੂ ਹੋਣ ਮਗਰੋਂ ਪੂਰੇ ਮੁਲਕ ਵਿਚ ਅਜਿਹਾ ਮਾਹੌਲ ਬਣ ਗਿਆ ਜਿਵੇਂ ਪੁਲੀਸ ਅਤੇ ਦੇਸ਼ ਵਾਸੀ ਲੋਕ ਦੋ ਵੱਖੋ ਵੱਖਰੇ ਖੇਮੇ ਹੋਣ ਅਤੇ ਦੋਵਾਂ ਵਿਚਕਾਰ ਸੰਘਰਸ਼ ਚੱਲ ਰਿਹਾ ਹੋਵੇ। ਜਿੱਥੇ ਲੋਕ ਭਾਰੀ ਪੈ ਰਹੇ ਹਨ, ਪੁਲੀਸ ਖ਼ਾਮੋਸ਼ ਹੋ ਜਾਂਦੀ ਹੈ, ਪਰ ਜ਼ਿਆਦਾਤਰ ਮਾਮਲਿਆਂ ਵਿਚ ਸਰਕਾਰੀ ਤੰਤਰ ਭਾਰੀ ਹੋ ਰਿਹਾ ਹੈ ਅਤੇ ਪੁਲੀਸ ਲੋਕਾਂ ਨੂੰ ਕੁੱਟਕੁੱਟ ਕੇ ਆਪਣੇ ਅਧਿਕਾਰਾਂ ਦੀ ਬੇਹੂਦਾ ਨੁਮਾਇਸ਼ ਕਰ ਰਹੀ ਹੈ। ਇਸ ਤੋਂ ਪਹਿਲਾਂ ਵੀ ਥਾਣਿਆਂ ਵਿਚ ਪੁਲੀਸ ਦੀ ਬੇਰਹਿਮੀ ਅਤੇ ਅਜਿਹੇ ਮਾਮਲਿਆਂ ਵਿਚ ਨੀਤੀਘਾੜਿਆਂ ਦੀ ਚੁੱਪ ਕਾਰਨ ਵਧਦਾ ਜ਼ੁਲਮ ਆਮ ਵਿਅਕਤੀ ਨੂੰ ਸਹਿਣਾ ਪੈਂਦਾ ਹੈ, ਸੱਤਾਧਾਰੀਆਂ ਨੂੰ ਨਹੀਂ। ਪਿਛਲੇ ਦਿਨੀਂ ਕਰਨਾਟਕ ਦੇ ਬੰਗਲੁਰੂ ਦੇ ਇਕ ਥਾਣੇ ਵਿਚ ਇਕ ਨੌਜਵਾਨ ਦੀ ਕੁੱਟ-ਮਾਰ ਦਾ ਦ੍ਰਿਸ਼ ਸਾਹਮਣੇ ਆਇਆ ਜਿਸ ਨੂੰ ਪਹਿਲਾਂ ਰੱਸੀ ਨਾਲ ਬੰਨ੍ਹ ਕੇ ਪੁੱਠਾ ਲਟਕਾਇਆ ਅਤੇ ਡੰਡੋਂ ਨਾਲ ਝੰਬਿਆ ਗਿਆ। ਜਦੋਂ ਰੱਸੀ ਟੁੱਟ ਗਈ ਤਾਂ ਉਸ ਨੂੰ ਜ਼ਮੀਨ ਉੱਤੇ ਸੁੱਟ ਕੇ ਇੰਸਪੈਕਟਰ ਡੰਡਿਆਂ ਨਾਲ ਉਦੋਂ ਤਕ ਕੁੱਟਦਾ ਰਿਹਾ, ਜਦੋਂ ਤਕ ਆਪ ਹਫ ਨਾ ਗਿਆ। ਸਵਾਲ ਉੱਠਦਾ ਹੈ: ਕੀ ਇਹ ਆਜ਼ਾਦ ਭਾਰਤ ਦੀ ਪੁਲੀਸ ਹੈ? ਕੀ ਇਸੇ ਲਈ ਭਾਰਤੀ ਜਨਤਾ ਨੇ ਕਾਲੇਪਾਣੀ ਦੇ ਅਣਮਨੁੱਖੀ ਤਸੀਹੇ ਸਹਿ ਕੇ ਬ੍ਰਿਟਿਸ਼ ਸਾਮਰਾਜਵਾਦ ਤੋਂ ਮੁਲਕ ਨੂੰ ਆਜ਼ਾਦ ਕਰਵਾਇਆ ਸੀ? ਸਵਾਲ ਇਹ ਵੀ ਹੈ ਕਿ ਅਰਬਾਂ-ਖਰਬਾਂ ਦੇ ਘੁਟਾਲਿਆਂ ਵਿਚ ਫੜੇ ਜਾਂਦੇ ਵੱਡੇ ਵੱਡੇ ਸਿਆਸਤਦਾਨਾਂ ਨਾਲ ਵੀ ਕੀ ਅਜਿਹਾ ਹੀ ਸਲੂਕ ਕੀਤਾ ਜਾਂਦਾ ਹੈ? ਇਸ ਗੱਲ ਦਾ ਜਵਾਬ ਸਿੱਧਾ ਨਹੀਂ। ਹਾਲੇ ਤਕ ਕੋਈ ਵੀ ਇਹ ਨਹੀਂ ਦੱਸ ਸਕਿਆ ਕਿ ਪੁਲੀਸ ਕਿਸ ਦੀ ਇਜਾਜ਼ਤ ਅਤੇ ਕਿਹੜੇ ਕਾਨੂੰਨ ਤਹਿਤ ਐਨ੍ਹਾ ਤਸ਼ੱਦਦ ਕਰਦੀ ਹੈ। ਉੱਤਰ ਪ੍ਰਦੇਸ਼ ਦੀ ਪੁਲੀਸ ਨੇ ਸਿਧਾਰਥ ਨਗਰ ਵਿਚ ਹੈਲਮੇਟ ਨਾ ਪਹਿਨਣ ਵਾਲੇ ਜਵਾਨ ਨੂੰ ਸੜਕ ਉੱਤੇ ਸੁੱਟ ਕੇ ਉਸ ਦੀ ਮਾਸੂਮ ਧੀ ਸਾਹਮਣੇ ਉਸ ਦੀ ਬੇਹੱਦ ਖਿੱਚ ਧੂਹ ਕੀਤੀ ਤੇ ਅਪਮਾਨਿਤ ਕੀਤਾ। ਕੁਝ ਦਿਨ ਪਹਿਲਾਂ ਚੰਡੀਗੜ੍ਹ ਵਿਚ ਵੀ ਅਜਿਹੀ ਘਟਨਾ ਵਾਪਰੀ।

ਸਵਾਲ ਇਹ ਉੱਠਦਾ ਹੈ ਕਿ ਹੈਲਮੇਟ ਨਾ ਪਾਉਣ ਵਾਲਿਆਂ ਨੂੰ ਕੀ ਪੁਲੀਸ ਮਾਰ ਮੁਕਾਏਗੀ। ਇਹ ਬਿਹਤਰ ਹੋਣਾ ਸੀ ਜੇਕਰ ਪੂਰੇ ਮੁਲਕ ਵਿਚ ਛੇ ਮਹੀਨੇ ਲਈ ਇਹ ਕਾਨੂੰਨ ਸਿਰਫ਼ ਪੁਲੀਸ, ਆਗੂਆਂ, ਉੱਚ-ਅਧਿਕਾਰੀਆਂ ਅਤੇ ਅਸਲੀ ਜਾਂ ਨਕਲੀ ਵੀਆਈਪੀਜ਼ ਉੱਤੇ ਹੀ ਲਾਗੂ ਕੀਤਾ ਜਾਂਦਾ। ਕੇਂਦਰੀ ਮੰਤਰੀ ਨਿਤਿਨ ਗਡਕਰੀ ਨੇ ਇਕ ਇੰਟਰਵਿਊ ਦੌਰਾਨ ਕਿਹਾ ਕਿ ਕਾਨੂੰਨ ਦਾ ਮਹਿਜ਼ ਡਰ ਨਹੀਂ, ਸਨਮਾਨ ਵੀ ਹੋਣਾ ਚਾਹੀਦਾ ਹੈ। ਮੇਰੀ ਬੇਨਤੀ ਹੈ ਕਿ ਜਦੋਂ ਤੱਕ ਕਾਨੂੰਨ ਲਾਗੂ ਕਰਵਾਉਣ ਵਾਲੇ ਅਤੇ ਸੰਸਦ ਤੇ ਵਿਧਾਨ ਸਭਾਵਾਂ ਵਿਚ ਬੈਠੇ ਕਾਨੂੰਨਘਾੜੇ ਕਾਨੂੰਨ ਤੋਂ ਨਹੀਂ ਡਰਨਗੇ, ਇਸ ਦਾ ਪਾਲਣ ਤੇ ਸਨਮਾਨ ਨਹੀਂ ਕਰਨਗੇ, ਆਮ ਲੋਕਾਂ ਤੋਂ ਇਹ ਆਸ ਰੱਖਣਾ ਵਿਅਰਥ ਹੈ। ਦੇਸ਼ ਅਤੇ ਸਮਾਜ ਦੇ ਖ਼ਾਸ ਵਿਅਕਤੀ ਜਿਸ ਰਸਤੇ ਉੱਤੇ ਚਲਦੇ ਹਨ ਉਸੇ 'ਤੇ ਆਮ ਲੋਕ ਚਲਦੇ ਹਨ। ਉਂਜ ਵੀ ਦੇਸ਼ ਦੇ ਸ਼ਾਸਕਾਂ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਸਿਰਫ਼ ਡੰਡੇ ਤੋਂ ਡਰ ਨਾਲ ਮੁਲਕ ਨਹੀਂ ਚੱਲ ਸਕਦਾ। ਇਹ ਮਿਸਾਲ ਬਣਨ ਉੱਤੇ ਕਿ ਕਾਨੂੰਨਘਾੜੇ ਕਾਨੂੰਨ ਦਾ ਪਾਲਣ ਕਰਦੇ ਹਨ ਤੇ ਲਾਗੂ ਕਰਵਾਉਣ ਵਾਲੇ ਆਪ ਨੇਮਾਂ ਮੁਤਾਬਿਕ ਚਲਦੇ ਹਨ ਤਾਂ ਹੀ ਬਾਕੀ ਲੋਕ ਕਾਨੂੰਨਾਂ ਦਾ ਪਾਲਣ ਕਰਦੇ ਹਨ। ਮੇਰਾ ਕੇਂਦਰ ਅਤੇ ਸੂਬਾਈ ਸਰਕਾਰਾਂ ਨੂੰ ਇਹ ਸਿੱਧਾ ਸਵਾਲ ਹੈ ਕਿ ਕੀ ਕਦੇ ਜਾਪਾਨ, ਅਮਰੀਕਾ ਆਦਿ ਜਿਹੇ ਮੁਲਕਾਂ ਕਿਸੇ ਬੇਦੋਸ਼ੇ ਨਾਗਰਿਕ ਦੀ ਇਸ ਤਰ੍ਹਾਂ ਸੜਕ ਉੱਤੇ ਬੇਰਹਿਮੀ ਨਾਲ ਮਾਰ-ਕੱਟ ਹੋਈ ਹੈ? ਇਸ ਸਾਰੇ ਸਮਾਜਿਕ ਸੰਕਟ ਦਾ ਦੂਜਾ ਪੱਖ ਵੀ ਦਿਖਾਈ ਦੇ ਰਿਹਾ ਹੈ ਜਿਸ ਨੂੰ ਕਿਸੇ ਨਜ਼ਰੀਏ ਤੋਂ ਸਿਹਤਮੰਦ ਰੁਝਾਨ ਨਹੀਂ ਕਿਹਾ ਜਾ ਸਕਦਾ। ਦੋ ਦਿਨਾਂ ਵਿਚ ਤਿੰਨ ਅਜਿਹੀਆਂ ਘਟਨਾਵਾਂ ਦੇਖਣ ਨੂੰ ਮਿਲੀਆਂ ਜਿੱਥੇ ਪੁਲੀਸ ਨੂੰ ਜਨਤਾ ਨੇ ਘੇਰਿਆ। ਇਕ ਤਾਂ ਉਹ ਜਵਾਨ ਵਿਖਾਈ ਦਿੱਤਾ ਜੋ ਪੁਲੀਸ ਦੇ ਹੌਲਦਾਰ ਨੂੰ ਹੈਲਮੇਟ ਨਾ ਪਹਿਨਣ ਉੱਤੇ ਰੋਕ ਰਿਹਾ ਹੈ। ਉਸ ਦੇ ਵਾਹਨ ਦੇ ਜ਼ਰੂਰੀ ਦਸਤਾਵੇਜ਼ ਵਿਖਾਉਣ ਦੀ ਗੱਲ ਕਰ ਰਿਹਾ ਹੈ। ਉਸ ਦੀ ਦਲੀਲ ਸੀ ਕਿ ਹੁਣੇ-ਹੁਣੇ ਇਸੇ ਪੁਲੀਸ ਕਰਮਚਾਰੀ ਨੇ ਉਸ ਦਾ ਵਾਹਨ ਚਲਾਨ ਦੀ ਰਕਮ ਜਮ੍ਹਾਂ ਨਾ ਕਰਵਾਉਣ ਕਾਰਨ ਜ਼ਬਤ ਕੀਤਾ ਹੈ ਤਾਂ ਇਹ ਪੁਲੀਸ ਵਾਲੇ ਦਾ ਵਾਹਨ ਜ਼ਬਤ ਕਿਉਂ ਨਾ ਹੋਵੇ। ਇਕ ਦ੍ਰਿਸ਼ ਭੋਪਾਲ ਦਾ ਸੀ ਜਿੱਥੇ ਕੁਝ ਔਰਤਾਂ ਇਕ ਪੁਲੀਸ ਕਰਮਚਾਰੀ ਦੀ ਮਾਰ-ਕੱਟ ਕਰ ਰਹੀਆਂ ਸਨ। ਇਸ ਤੋਂ ਇਲਾਵਾ ਅੰਮ੍ਰਿਤਸਰ ਵਿਚ ਵੱਡੀ ਘਟਨਾ ਵਾਪਰੀ ਜਿੱਥੇ ਇਕ ਸਬ-ਇੰਸਪੈਕਟਰ ਨੂੰ ਪਿੰਡ ਦੇ ਲੋਕਾਂ ਨੇ ਝੰਬਿਆ। ਉਸ ਦੀ ਕੁੱਟ ਕੁੱਟ ਕੇ ਬੁਰੀ ਹਾਲਤ ਕਰ ਦਿੱਤੀ ਗਈ। ਇਹ ਠੀਕ ਹੈ ਕਿ ਪੁਲੀਸ ਕਾਨੂੰਨ ਦੀ ਓਟ ਵਿਚ ਆਪਣੇ ਆਪ ਨੂੰ ਬਚਾ ਲੈਂਦੀ ਹੈ। ਸਰਕਾਰੀ ਕਰਮਚਾਰੀ ਦੀ ਡਿਊਟੀ ਵਿਚ ਅੜਚਣ ਪਾਉਣ ਦਾ ਕੇਸ ਬਣਾ ਦਿੰਦੀ ਹੈ। ਮੁਲਜ਼ਮਾਂ ਨੂੰ ਥਾਣੇ ਲਿਜਾ ਕੇ ਕੁੱਟ ਦਾ ਬਦਲਾ ਲੈਣਾ ਜਾਣਦੀ ਹੈ।

ਕੀ ਸਰਕਾਰ ਇਹ ਚਾਹੁੰਦੀ ਹੈ ਕਿ ਆਮ ਲੋਕਾਂ ਅਤੇ ਪੁਲੀਸ ਦਰਮਿਆਨ ਸੜਕਾਂ ਉੱਤੇ ਲੜਾਈ ਸ਼ੁਰੂ ਹੋ ਜਾਵੇ? ਇਹ ਨਾ ਤਾਂ ਮੁਲਕ ਲਈ ਚੰਗਾ ਹੈ ਤੇ ਨਾ ਹੀ ਸਮਾਜ ਲਈ। ਦਰਅਸਲ, ਪੁਲੀਸ ਨੂੰ ਕਾਨੂੰਨ ਅਤੇ ਸਮਾਜ ਤੇ ਦੇਸ਼ ਦੀ ਅੰਦਰੂਨੀ ਸੁਰੱਖਿਆ ਦੀ ਜ਼ੰਮਿਵਾਰੀ ਨਿਭਾਉਂਦੀ ਹੈ। ਉਂਜ, ਇਹ ਸੱਚ ਹੈ ਕਿ ਪੁਲੀਸ ਪ੍ਰਤੀ ਆਮ ਲੋਕਾਂ ਨੂੰ ਵਿਸ਼ਵਾਸ ਘੱਟ ਹੈ ਅਤੇ ਮਜਬੂਰੀ ਵਿਚ ਹੀ ਪੁਲੀਸ ਵਾਲਿਆਂ ਦੀ ਇੱਜ਼ਤ ਕੀਤੀ ਜਾਂਦੀ ਹੈ। ਪੁਲੀਸ ਅਤੇ ਲੋਕਾਂ ਦਰਮਿਆਨ ਝੜਪਾਂ ਨਾਲ ਮੁਲਕ, ਸਮਾਜ, ਸਰਕਾਰ ਜਾਂ ਜਮਹੂਰੀਅਤ ਦਾ ਭਲਾ ਨਹੀਂ ਹੋ ਸਕਦਾ। ਸਾਡਾ ਮੁਲਕ ਜਮਹੂਰੀ ਸ਼ਾਸਨ ਪ੍ਰਣਾਲੀ ਵਾਲਾ ਦੇਸ਼ ਹੈ। ਜਨਤਾ ਸਰਕਾਰੀ ਤੰਤਰ ਦੀ ਗੁਲਾਮ ਨਹੀਂ। ਇਹ ਵੀ ਸੱਚ ਹੈ ਕਿ ਲੋਕਾਂ ਦੇ ਚੁੱਪ ਹੋ ਜਾਣ ਦੀ ਸੂਰਤ ਵਿਚ ਤੰਤਰ ਦਾ ਕਰੂਰ ਚਿਹਰਾ ਸਾਹਮਣੇ ਆਉਂਦਾ ਹੈ। ਸਰਕਾਰਾਂ ਨੂੰ ਇਹ ਯਾਦ ਰੱਖਣਾ ਹੋਵੇਗਾ ਕਿ ਜੇਕਰ ਸਖ਼ਤ ਕਾਨੂੰਨ ਅਤੇ ਭਾਰੀ ਸਜ਼ਾ ਦੇ ਪ੍ਰਾਵਧਾਨ ਕਾਰਨ ਕਾਨੂੰਨ ਲਾਗੂ ਹੋ ਜਾਂਦੇ ਤਾਂ ਸਮਾਜ ਕਦੋਂ ਦਾ ਅਪਰਾਧ ਮੁਕਤ ਹੋ ਜਾਂਦਾ। ਠੀਕ ਹੈ ਕਿ ਸਮਾਜ ਨੂੰ ਕਾਨੂੰਨ ਦਾ ਡਰ ਹੋਣਾ ਚਾਹੀਦਾ ਹੈ। ਸਮਾਜ ਨੂੰ ਨਿਯੰਤਰਣ ਵਿਚ ਰੱਖਣ ਲਈ ਕਾਨੂੰਨ ਬਣਨੇ ਵੀ ਚਾਹੀਦੇ ਹਨ, ਪਰ ਸਮਾਜ ਨੂੰ ਇਨ੍ਹਾਂ ਸਬੰਧੀ ਸਿੱਖਿਅਤ ਕੀਤਾ ਜਾਵੇ। ਬੱਚਿਆਂ ਨੂੰ ਸਕੂਲਾਂ ਵਿਚ ਹੀ ਚੰਗੇ ਸੰਸਕਾਰ ਦਿੱਤੇ ਜਾਣ ਤਾਂ ਜੋ ਉਹ ਵੱਡੇ ਹੋ ਕੇ ਚੰਗੇ ਨਾਗਰਿਕ ਬਣ ਸਕਣ। ■

– ਪ੍ਰੋ. ਕਿਰਪਾਲ ਸਿੰਘ ਕਸੇਲ

# ਨਾਮਧਾਰੀ ਮੱਤ ਨੂੰ ਸਤਿਗੁਰੂ ਹਰੀ ਸਿੰਘ ਜੀ ਦਾ ਇਤਿਹਾਸਿਕ ਯੋਗਦਾਨ

ਨਾਮਧਾਰੀ ਮੱਤ ਦੇ ਇਤਿਹਾਸ ਵਿੱਚ ਸਤਿਗੁਰੂ ਹਰੀ ਸਿੰਘ ਜੀ ਦਾ ਗੌਰਵਮਈ ਇਤਿਹਾਸਿਕ ਯੋਗਦਾਨ ਹੈ। ਸਤਿਗੁਰੂ ਹਰੀ ਸਿੰਘ ਦੇ ਇਤਿਹਾਸਿਕ ਯੋਗਦਾਨ ਬਾਰੇ 'ਦ ਨਾਮਧਾਰੀ ਸਿੱਖਸ' ਪੁਸਤਕ ਦੀ ਲੇਖਿਕਾ ਨੇ ਇਸ ਤਰ੍ਹਾਂ ਉਲੇਖ ਕੀਤਾ ਹੈ। ਸਤਿਗੁਰੂ ਰਾਮ ਸਿੰਘ ਦੀ ਜਲਾਵਤਨੀ ਪਿਛੋਂ ਸਤਿਗੁਰੂ ਹਰੀ ਸਿੰਘ ਨੂੰ ਕੂਕਾ ਲਹਿਰ ਨੂੰ ਜਿਉਂਦਾ ਰੱਖਣ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ। ਇਸ ਸਮੇਂ ਸਰਕਾਰ ਕੂਕਾ ਲਹਿਰ ਉੱਤੇ ਕਰੜੀ ਨਜ਼ਰ ਰੱਖ ਰਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਸ ਸਥਾਨ ਦੇ ਮੁੱਖ ਦਰਵਾਜ਼ੇ ਉੱਤੇ ਪੁਲਿਸ ਦੀ ਚੌਂਕੀ ਬਿਠਾਈ ਗਈ। ਡੇਰੇ ਦੀ ਸੇਵਾ ਕਰਨ ਵਾਲੇ ਸਿੱਖਾਂ ਨੂੰ ਆਪਣੇ-ਆਪਣੇ ਪਿੰਡਾਂ ਨੂੰ ਜਾਣ ਲਈ ਮਜ਼ਬੂਰ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਨ ਲਈ ਕੇਵਲ ਪੰਜ ਸਿੰਘਾਂ ਨੂੰ ਹੀ ਆਗਿਆ ਦਿੱਤੀ ਜਾਂਦੀ ਸੀ। ਉਨ੍ਹਾਂ ਦੇ ਜਾਣ ਤੋਂ ਬਾਅਦ ਹੀ ਦੂਜੇ ਪੰਜ ਸਿੰਘਾਂ ਦੇ ਜਥੇ ਨੂੰ ਜਾਣ ਦਿੱਤਾ ਜਾਂਦਾ ਸੀ। ਯਾਤਰੀਆਂ ਨੂੰ ਪਿੰਡ ਦੀ ਹੱਦ ਤੋਂ ਬਾਹਰ ਹੀ ਰਹਿਣਾ ਪੈਂਦਾ ਸੀ। ਕੋਈ ਵੀ ਉਨ੍ਹਾਂ ਦੀ ਦੁਖਾਂ ਦੀ ਪੁਕਾਰ ਸੁਣਨ ਵਾਲਾ ਨਹੀਂ ਸੀ। ਪੁਲਿਸ ਦਾ ਤਸ਼ੱਦਦ ਪੂਰੇ ਜ਼ੋਰ ਤੇ ਸੀ। ਸਾਰੇ ਨਾਮਧਾਰੀ ਫਿਰਕੇ ਨੂੰ ਬਾਗੀ ਕਰਾਰ ਦਿੱਤਾ ਗਿਆ ਸੀ। ਪਿੰਡ ਦੇ ਨੰਬਰਦਾਰ ਤੋਂ ਆਗਿਆ ਲੈ ਕੇ ਹੀ ਉਹ ਬਾਹਰ ਜਾ ਸਕਦੇ ਸਨ। ਪੰਜ ਤੋਂ ਵੱਧ ਨਾਮਧਾਰੀਆਂ ਦੀ ਇਕੱਤਰਤਾ ਉੱਤੇ ਪਾਬੰਦੀ ਲਾਈ ਗਈ ਸੀ। ਇਸ ਤਰ੍ਹਾਂ ਨਾ ਤਾਂ ਉਹ ਕੋਈ ਧਾਰਮਿਕ ਦੀਵਾਨ ਕਰ ਸਕਦੇ ਸਨ। ਨਾ ਹੀ ਇੱਕ ਦੂਜੇ ਨਾਲ ਤਾਲਮੇਲ ਰੱਖ ਸਕਦੇ ਸਨ। ਉਹਨਾਂ ਨੂੰ ਆਪਣੀਆਂ ਕਾਰਵਾਈਆਂ ਚੋਰੀ-ਛੁਪੀ ਹੀ ਕਰਨੀਆਂ ਪੈਂਦੀਆਂ ਸਨ। ਭੈਣੀ ਸਾਹਿਬ ਦੇ ਗੁਰਦੁਆਰੇ ਦੀ ਤਿੰਨ ਵਾਰ ਆ ਕੇ ਤਲਾਸ਼ੀ ਕੀਤੀ ਗਈ ਅਤੇ ਡੂੰਘਾ ਪੁੱਟ-ਪੁੱਟ ਕੇ ਤਸੱਲੀ ਕੀਤੀ ਗਈ ਕਿ ਹੋਰ ਗੈਰ-ਕਾਨੂੰਨੀ ਵਸਤੂ ਨਾ ਛੁਪਾਈ ਗਈ ਹੋਵੇ।

ਇਨ੍ਹਾਂ ਸਭ ਪਾਬੰਦੀਆਂ ਦੇ ਹੁੰਦਿਆਂ ਹੋਇਆਂ ਸਤਿਗੁਰੂ ਹਰੀ ਸਿੰਘ ਨੇ ਆਜ਼ਾਦੀ ਦੀ ਜੋਤ ਨੂੰ ਜਗਦੀ ਰਖਿਆ। 21 ਸਾਲ ਤੱਕ ਆਪ ਜੀ ਨੂੰ ਭੈਣੀ ਸਾਹਿਬ ਤੋਂ ਬਾਹਰ ਨਾ ਜਾਣ ਦਿੱਤਾ ਗਿਆ। ਆਪ ਜੀ ਨੂੰ ਵਿਸ਼ੇਸ਼ ਅਵਸਰਾਂ ਉੱਤੇ ਜਾਣ ਲਈ ਸਰਕਾਰ ਤੋਂ ਇਜ਼ਾਜਤ ਲੈਣੀ ਪੈਂਦੀ ਸੀ। ਫਿਰ ਵੀ ਆਪ ਜੀ ਨੇ ਆਪਣੇ ਪੂਰਬਲੇ ਗੁਰੂਆਂ ਸਮਾਨ ਧਾਰਮਿਕ ਕਾਰਵਾਈਆਂ ਨੂੰ ਜਾਰੀ ਰੱਖਿਆ।

ਕੂਕਾ ਲਹਿਰ ਉੱਤੇ ਇੰਨੀ ਸਖ਼ਤੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਜਾਣ ਤੋਂ ਤਿੰਨ ਸਾਲ ਪਿਛੋਂ ਹੀ ਨਾਮਧਾਰੀਆਂ ਨੂੰ ਉਨ੍ਹਾਂ ਦੇ ਬਾਰੇ ਪਤਾ ਲੱਗਾ। ਫੇਰ ਗੁਪਤ ਰੂਪ ਵਿੱਚ ਨਾਮਧਾਰੀ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਜਾਂਦੇ ਰਹੇ ਅਤੇ ਉਥੋਂ ਹੁਕਮਨਾਮੇ ਲਿਆਂਦੇ ਰਹੇ। ਸਤਿਗੁਰੂ ਹਰੀ ਸਿੰਘ ਜੀ ਨੇ ਰੰਗੂਨ ਅਤੇ ਭੈਣੀ ਸਾਹਿਬ ਵਿਖੇ ਲਗਾਤਾਰ ਸੰਬੰਧ ਜੋੜ ਲਿਆ ਸੀ।

ਨਾਮਧਾਰੀਆਂ ਦੇ ਧਾਰਮਿਕ, ਸਮਾਜਿਕ ਅਤੇ ਸਭਿਆਚਾਰਕ ਸੰਗਠਨ ਨੂੰ ਸਥਿਰ ਰੱਖਣ ਲਈ ਸਤਿਗੁਰੂ ਹਰੀ ਸਿੰਘ ਨੂੰ ਬੜਾ ਸੰਘਰਸ਼ ਕਰਨਾ ਪਿਆ। ਸਤਿਗੁਰੂ ਹਰੀ ਸਿੰਘ ਜੀ ਨੇ ਨਾਮਧਾਰੀਆਂ ਦੇ ਰਾਜਨੀਤਕ ਸੰਗਰਾਮ ਨੂੰ ਵੀ ਜਾਰੀ ਰੱਖਿਆ। ਭਾਵੇਂ ਇਹ ਸ਼ਾਂਤਮਈ ਸੀ। ਪਰ ਇਸਦਾ ਅੰਗਰੇਜ਼ ਵਿਰੋਧੀ ਕਿਰਦਾਰ ਕਾਇਮ ਸੀ।

ਸਤਿਗੁਰੂ ਹਰੀ ਸਿੰਘ ਜੀ ਨੇ ਇਸ ਮਹਾਨ ਕਾਰਜ ਨੂੰ 34 ਸਾਲਾਂ ਤੱਕ ਨਿਭਾਇਆ। ਆਪ ਜੀ ਵੱਲੋਂ ਕੀਤੀਆਂ ਗਈਆਂ ਮੁੱਖ ਸਰਗਰਮੀਆਂ ਸਨ:

- ਭੈਣੀ ਸਾਹਿਬ ਦੇ ਗੁਰਧਾਮਾਂ ਦਾ ਵਿਸਥਾਰ ਕਰਨਾ।
- ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਸਦਾ ਵਰਤ ਲੰਗਰ ਨੂੰ ਨਿਰੰਤਰ ਜਾਰੀ ਰੱਖਣਾ। ਨਾਮਧਾਰੀ ਸਿੰਘਾਂ ਨੂੰ ਇਹ ਸੰਦੇਸ਼ ਦੇ ਕੇ ਚੜਦੀਕਲਾ ਵਿੱਚ ਰੱਖਣਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣਗੇ।
- ਸਿੱਖ ਧਰਮ ਦੀ ਸ਼ਾਨਦਾਰ ਮਰਿਆਦਾ ਨੂੰ ਕਾਇਮ ਰੱਖਣਾ।
- ਨਾਮ ਬਾਣੀ ਦੇ ਪ੍ਰਵਾਹ ਨੂੰ ਤੁਰਦਾ ਰੱਖਣਾ।
- ਸਿੱਖ ਧਰਮ ਦੀਆਂ ਨੈਤਿਕ ਅਤੇ ਪੁਰਾਣੀਆਂ ਰਵਾਇਤਾਂ ਨੂੰ ਚਾਲੂ ਰੱਖਣਾ।
- ਅੰਗਰੇਜ਼ੀ ਸਰਕਾਰ ਦੀਆਂ ਕੁਰੀਤੀਆਂ ਦਾ ਟਾਕਰਾ ਕਰਨਾ।
- ਆਜ਼ਾਦੀ ਦੀ ਜੋਤ ਨੂੰ ਜਗਾਈ ਰੱਖਣਾ ਅਤੇ ਸਵਦੇਸ਼ੀ ਅਤੇ ਨਿੱਜੀ ਸਵੈ-ਨਿਰਭਰਤਾ ਉੱਤੇ ਨਿਰਭਰ ਰਹਿਣਾ।
- ਗਊ ਹੱਤਿਆ ਅਤੇ ਲੋਕਾਂ ਦੇ ਨਾਗਰਿਕ ਅਧਿਕਾਰਾਂ ਲਈ ਸੰਘਰਸ਼ ਨੂੰ ਜਾਰੀ ਰੱਖਣਾ ਆਦਿ।

ਸਤਿਗੁਰੂ ਹਰੀ ਸਿੰਘ ਜੀ ਨੇ ਰਾਮਸਰ ਦੇ ਆਲੇ-ਦੁਆਲੇ ਨੂੰ ਸੰਵਾਰਿਆ। ਬਾਗ ਅਤੇ ਕੋਠੀ ਦਾ ਨਿਰਮਾਣ ਕੀਤਾ। ਲੰਗਰ ਲਈ ਹੋਰ ਜ਼ਮੀਨ ਖਰੀਦ ਕੇ ਵਾਧਾ ਕੀਤਾ। ਸਰਕਾਰ ਵੱਲੋਂ ਸਾਰੀਆਂ ਪਾਬੰਦੀਆਂ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਜੀ ਦੇ ਸਥਾਨ (ਅਕਾਲ ਬੁੰਗੇ) ਦਾ ਨਿਰਮਾਣ ਕੀਤਾ। ਲੰਗਰ ਵਿੱਚ ਕਦੀ ਤੋਟ ਨਹੀਂ ਸੀ ਆਉਣ ਦਿੱਤੀ। ਕਈ ਵਾਰ ਤਾਂ ਆਪ ਏਥੋਂ ਤੱਕ ਬਚਨ ਕਰ ਦਿੰਦੇ ਸਨ ਕਿ ਲੰਗਰ ਨੂੰ ਜਾਰੀ ਰੱਖਣ ਲਈ ਬਾਲਣ ਦੀ ਥਾਂ ਅਸੀਂ ਆਪਣੀਆਂ ਹੱਡੀਆਂ ਵੀ ਨਿਛਾਵਰ ਕਰ ਸਕਦੇ ਹਾਂ। ਬਾਹਰ ਦੌਰਿਆਂ ਤੇ ਜਾ ਕੇ ਉਹਨਾਂ ਨੇ ਨਾਮਧਾਰੀ ਰਹਿਤ ਮਰਿਆਦਾ ਦਾ ਪ੍ਰਚਾਰ ਕੀਤਾ। ਸਤਿਗੁਰੂ ਜੀ ਦੀ ਸਰਪ੍ਰਸਤੀ ਵਿੱਚ ਕਈ ਨਾਮਧਾਰੀ ਸੰਤ ਪੁਰਸ਼ਾਂ ਨੇ ਬੜਾ ਜਸ ਖਟਿਆ। ਇਹਨਾਂ ਵਿੱਚੋਂ ਕੁਝ ਇੱਕ ਨਾਮ ਸੰਤ ਜੀਵਨ ਸਿੰਘ ਸਰਹਾਲੀ, ਸੰਤ ਕੇਸਰ ਸਿੰਘ ਮਹਾਵਾ, ਸੰਤ ਲਾਲ ਸਿੰਘ ਭੂਰੇ ਗਿੱਲ, ਬਾਬਾ ਜਵਾਹਰ ਸਿੰਘ ਮਿਰਜ਼ਾਵਾਲਾ, ਸੰਤ ਨਰਾਇਣ ਸਿੰਘ, ਸੰਤ ਕੇਸਰ ਸਿੰਘ ਚੁੱਪ, ਸੰਤ ਕੇਸਰ ਸਿੰਘ ਚਵਿੰਡਾ ਸਿਆਲਕੋਟ, ਸੰਤ ਹੀਰਾ ਸਿੰਘ, ਬਾਬਾ ਜਮੀਤ ਸਿੰਘ ਗਿੱਲ ਆਦਿ।

ਸਤਿਗੁਰੂ ਹਰੀ ਸਿੰਘ ਜੀ ਨੇ ਸਰਕਾਰ ਵੱਲੋਂ ਲਾਈਆਂ ਗਈਆਂ ਪਾਬੰਦੀਆਂ ਦੇ ਹੁੰਦੇ ਹੋਏ ਵੀ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੇ ਸਹਿਜ ਅਤੇ ਅਖੰਡ ਪਾਠਾਂ ਨੂੰ ਜਾਰੀ ਰੱਖਿਆ। ਸਤਿਗੁਰੂ ਹਰੀ ਸਿੰਘ ਜੀ ਨੇ 'ਆਦਿ ਗ੍ਰੰਥ' ਦੇ 101 ਅਖੰਡ ਪਾਠ 1875 ਈ. ਅਤੇ ਏਨੇ ਹੀ 1876 ਈ. ਵਿੱਚ ਕਰਵਾਏ। ਨਾਮਧਾਰੀਆਂ ਵਿੱਚ ਪਾਠਾਂ ਦੀਆਂ ਲੜੀਆਂ ਨਿਰੰਤਰ ਜਾਰੀ ਰਹੀਆਂ। ਪਾਠ ਕਰਨ ਅਤੇ ਹੋਰ ਕਾਰਵਾਈਆਂ ਜਾਰੀ ਰੱਖਣ ਲਈ ਨਾਮਧਾਰੀ ਸਿੰਘਾਂ ਨੂੰ ਸਜ਼ਾਵਾਂ ਵੀ ਭੁਗਤਣੀਆਂ ਪਈਆਂ। ਮੇਲ-ਮਿਲਾਪ ਦੇ ਪੱਕੇ ਸਾਧਨ ਨਾ ਹੋਣ ਕਰਕੇ ਸੰਤ ਸੰਤੋਖ ਸਿੰਘ ਬਾਹੋਵਾਲ ਅਤੇ ਸੰਤ ਧਿਆਨ ਸਿੰਘ ਕਾਦਰਾਬਾਦੀ ਵਰਗੇ ਲੇਖਕ ਤੇ ਕਵੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਏ, ਜਿਨ੍ਹਾਂ ਨੇ ਕ੍ਰਮਵਾਰ 'ਸਤਿਗੁਰੂ ਬਿਲਾਸ' ਵਾਰਤਕ ਅਤੇ'ਸਤਿਗੁਰੂ ਬਿਲਾਸ ਪਾਤਸ਼ਾਹੀ 12ਵੀਂ ਕਵਿਤਾ ਵਿੱਚ ਰਚੇ। ਸਤਿਗੁਰੂ ਹਰੀ ਸਿੰਘ ਜੀ ਦੇ ਵਿਅਕਤੀਤੱਵ ਬਾਰੇ ਬੀਬੀ ਬੇਅੰਤ ਕੌਰ ਲਿਖਦੀ ਹੈ। ''ਸਤਿਗੁਰੂ ਹਰੀ ਸਿੰਘ ਜੀ ਮਿੱਠੇ ਮਿਲਾਪੜੇ ਸੁਭਾਅ ਦੇ ਸੁਆਮੀ ਸਨ ਅਤੇ ਬੜੇ ਰਹਿਮ ਦਿਲ ਅਤੇ ਪ੍ਰਸ਼ੰਨ ਚਿੱਤ ਰਹਿਣ ਵਾਲੇ ਵਿਅਕਤੀ ਸਨ, ਜੋ ਹਰ ਇੱਕ ਨੂੰ ਮੋਹ ਲੈਂਦੇ ਸਨ। ਆਪ ਸਦਾ ਗਰੀਬਾਂ ਅਤੇ ਨਿਥਾਵਿਆਂ ਦੀ ਸਹਾਇਤਾ ਕਰਦੇ ਸਨ। 1899 ਈ: ਦੇ ਕਾਲ ਪੀੜਤਾਂ ਲਈ ਸਤਿਗੁਰੂ ਹਰੀ ਸਿੰਘ ਜੀ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਉਨ੍ਹਾਂ ਲੋਕਾਂ ਲਈ ਲੰਗਰ ਜਾਰੀ ਰੱਖਿਆ, ਜੋ

ਕਾਲ ਪੈ ਜਾਣ ਦੇ ਕਾਰਨ ਦਰੱਖਤਾਂ ਦੇ ਪੱਤੇ ਖਾਣ ਲਈ ਮਜਬੂਰ ਹੋ ਗਏ ਸਨ। ਉਨ੍ਹਾਂ ਦੇ ਪਸ਼ੂਆਂ ਲਈ ਵੀ ਚਾਰੇ ਦਾਨੇ ਦਾ ਪ੍ਰਬੰਧ ਕੀਤਾ। ਕਮਿਸ਼ਨਰ ਨੇ ਉਨ੍ਹਾਂ ਦੀ ਇਸ ਉਦਾਰਤਾ ਦੀ ਪ੍ਰਸੰਸਾ ਕੀਤੀ ਅਤੇ 2500 ਏਕੜ ਜ਼ਮੀਨ ਲੰਗਰ ਦੇ ਨਾਮ ਲਾਉਣ ਦੀ ਪੇਸ਼ਕਸ਼ ਕੀਤੀ। ਸਤਿਗੁਰੂ ਹਰੀ ਸਿੰਘ ਜੀ ਨੇ ਇਹ ਭੂਮੀ ਲੇਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ, "ਤੁਸੀਂ ਮੈਨੂੰ 2500 ਏਕੜ ਜ਼ਮੀਨ ਦੇ ਕੇ ਬਾਕੀ ਸਾਡੇ ਦੇਸ਼ ਦੀ ਸਾਰੀ ਭੂਮੀ ਆਪ ਹੜੱਪ ਕਰਨਾ ਚਾਹੁੰਦੇ ਹੋ, ਚੰਗਾ ਹੈ ਕਿ ਤੁਸੀਂ ਸਾਡੇ ਦੇਸ਼ ਤੋਂ ਸਦਾ ਚਲੇ ਜਾਓ।"

ਮਾਤਾ ਜੀਵਨ ਕੌਰ ਜੀ ਵੀ ਬੜੇ ਉਦਾਰ ਚਿੱਤ ਸੁਭਾਅ ਦੇ ਦਾਨੀ ਸਨ। ਦੋਵਾਂ ਨੇ ਦੀਨ ਦੁਖੀਆਂ ਦੀ ਬੜੀ ਸਹਾਇਤਾ ਕੀਤੀ।

## ਸਤਿਗੁਰੂ ਹਰੀ ਸਿੰਘ ਜੀ ਦਾ ਪਾਵਨ ਵਿਅਕਤੀਤੱਵ

ਸਤਿਗੁਰੂ ਹਰੀ ਸਿੰਘ ਜੀ ਦਾ ਸਤਿਗੁਰੂ ਰਾਮ ਸਿੰਘ ਜੀ ਨਾਲ ਅਥਾਹ ਪ੍ਰੇਮ ਸੀ। ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਕਦੇ ਵੀ ਬਚਨ ਨਹੀਂ ਸੀ ਮੋੜਿਆ। ਸਤਿਗੁਰੂ ਰਾਮ ਸਿੰਘ ਜੀ ਬਚਨ ਕਰਦੇ ਹੁੰਦੇ ਸਨ ਕਿ "ਮੈਂ ਦਾਨੀ ਅਤੇ ਮਸਤਾਨੀ ਅਵਸਥਾ ਵਿੱਚ ਤੇਰੇ ਨਾਲ ਇੱਕ ਸਮਾਨ ਵਿਚਰਿਆ ਹਾਂ।" 1819 ਤੋਂ ਲੈ ਕੇ 1868 ਤੱਕ ਆਪ ਸਧਾਰਨ ਘਰੇਗੀ ਕਾਰ-ਵਿਹਾਰ ਵਿੱਚ ਲੱਗੇ ਰਹੇ। ਸਰੀਰ ਵਿੱਚ ਇੰਨਾ ਬਲ ਸੀ ਕਿ ਆਪ ਪੰਜਾਂ ਸਰੀਰਾਂ ਜਿੰਨਾ ਇਕੱਲੇ ਹੀ ਕੰਮ ਕਰਦੇ ਸਨ।

1871 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਤੋਂ ਹਲ ਛੁਡਵਾ ਕੇ ਲੰਗਰ ਵਿੱਚੋਂ ਪ੍ਰਸ਼ਾਦ ਛਕਣ ਲਈ ਕਿਹਾ। ਤਦੋਂ ਤੋਂ ਆਪ ਭਜਨ-ਬਾਣੀ ਵਿੱਚ ਲੀਨ ਰਹਿੰਦੇ। ਸਤਿਗੁਰੂ ਰਾਮ ਸਿੰਘ ਜੀ ਸੰਗਤ ਨੂੰ ਬਚਨ ਕਰਦੇ 'ਅਸੀਂ ਦੋਵੇਂ ਭਾਈ ਇੱਕ ਰੂਪ ਹਾਂ।' 1872 ਵਿੱਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਸੂਬਿਆਂ ਸਮੇਤ ਗ੍ਰਿਫਤਾਰ ਕਰਕੇ ਪੰਜਾਬ ਤੋਂ ਬਾਹਰ ਲੈ ਗਈ, ਤਾਂ ਸਤਿਗੁਰੂ ਹਰੀ ਸਿੰਘ ਜੀ ਨੇ ਸਚਮੁੱਚ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਦੀ ਪਾਲਨਾ ਕਰਦਿਆਂ ਹੋਇਆਂ ਕਠਿਨ ਅਤੇ ਮੁਸ਼ਕਲ ਸਮਿਆਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖੀ ਦੇ ਬਾਗ ਨੂੰ ਹਰਾ ਰੱਖਿਆ ਅਤੇ ਗੁਰਤਵ ਦੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਹੋਇਆਂ ਆਜ਼ਾਦੀ ਦੀ ਜੋਤ ਨੂੰ ਜਗਾਈ ਰੱਖਿਆ। ਆਪ ਨੇ ਗੁਰੂ ਕਾਲ 1872 ਤੋਂ 1906 ਤੱਕ ਦੇ 34 ਸਾਲਾਂ ਵਿੱਚ ਨਾਮਧਾਰੀ ਪੰਥ ਨੂੰ ਪੱਕੇ ਪੈਰਾਂ 'ਤੇ ਖੜ੍ਹਾ ਕਰ ਦਿੱਤਾ।

ਹਰ ਸਰਕਾਰੀ ਜਬਰ ਦੇ ਵਾਰ ਨੂੰ ਸਬਰ ਨਾਲ ਜਰਿਆ। ਕਿਸੇ ਦੇ ਹਿਰਦੇ ਨੂੰ ਨਹੀਂ ਦੁਖਾਇਆ। ਦੋਖੀਆਂ ਨੂੰ ਵੀ ਖਿਮਾ ਕੀਤਾ। ਕਿਸੇ ਨਾਲ ਕੋਈ ਵਧੀਕੀ ਨਹੀਂ ਕੀਤੀ। ਖਿਮਾ ਅਤੇ ਉਦਾਰਤਾ ਦੇ ਆਪ ਸਾਖਿਆਤ ਸਰੂਪ ਸਨ। ਔਖੇ ਸਮਿਆਂ ਵਿੱਚ ਵੀ ਆਪ ਦ੍ਰਿੜ ਅਤੇ ਅਡੋਲ ਰਹੇ। ਪੰਥ ਦੇ ਬੇੜੇ ਨੂੰ ਵੀ ਡੋਲਣ ਨਹੀਂ ਦਿੱਤਾ। ਸਭ ਕੋਲੋਂ ਆਪ ਜੀ ਨੇ ਸਤਿਕਾਰ ਲਿਆ ਅਤੇ ਸਭ ਨੂੰ ਪਿਆਰ ਵੰਡਿਆ। ਨਾਮ, ਬਾਣੀ, ਕਥਾ, ਕੀਰਤਨ ਦੇ ਪ੍ਰਵਾਹ ਵਿੱਚ ਕੋਈ ਢਿੱਲ ਨਹੀਂ ਆਉਣ ਦਿੱਤੀ। ਆਪ ਜੀ ਦੀ ਨਦਰ ਕਰਮ ਸਦਕਾ ਨਾਮਧਾਰੀ ਸਿੱਖਾਂ ਦੇ ਆਚਰਨ ਵਿੱਚ ਹੋਰ ਦ੍ਰਿੜਤਾ ਆਈ ਅਤੇ ਗੁਰੂ ਦੀ ਜੋਤ ਉਤੇ ਭਰੋਸੇ ਵਿਚ ਅਥਾਹ ਵਧਾ ਹੋਇਆ। ਕਈਆਂ ਦੇ ਹਿਰਦੇ ਵਿੱਚ ਆਪ ਜੀ ਨੇ ਆਜ਼ਾਦੀ ਦੀ ਜੋਤ ਨੂੰ ਜਗਾਇਆ।

ਕੂਕਾ ਲਹਿਰ ਤੋਂ ਪਿਛੋਂ ਹਿੰਦੁਸਤਾਨ ਦੀ ਸੁਤੰਤਰਤਾ ਪ੍ਰਾਪਤੀ ਦੀਆਂ ਲਹਿਰਾਂ ਵਿੱਚੋਂ ਹਿੰਦੁਸਤਾਨ ਗਦਰ ਪਾਰਟੀ ਦਾ ਮਹੱਤਵ ਬਹੁਤ ਵੱਡਾ ਹੈ। ਇਸ ਕ੍ਰਾਂਤੀਕਾਰੀ ਆਜ਼ਾਦੀ ਦੀ ਲਹਿਰ ਨੇ ਅਥਾਹ ਕੁਰਬਾਨੀਆਂ ਦੀਆਂ ਉੱਚ ਕੋਟੀ ਦੀਆਂ ਮਸਾਲਾਂ ਕਾਇਮ ਕਰਕੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਵੱਡਾ ਯੋਗਦਾਨ ਪਾਇਆ। ਹਿੰਦੁਸਤਾਨ ਗਦਰ ਪਾਰਟੀ ਦੇ ਬਾਨੀ, ਪ੍ਰਧਾਨ, ਪ੍ਰਸਿੱਧ ਦੇਸ਼ ਭਗਤ, ਬਾਬਾ ਸੋਹਣ ਸਿੰਘ ਜੀ ਭਕਨਾ ਸਤਿਗੁਰੂ ਹਰੀ ਸਿੰਘ ਜੀ ਦੇ ਨਾਮਧਾਰੀ ਮਤ ਤੋਂ ਹੀ ਵਿਰੋਸਾਏ ਗਏ ਸਨ। ਚੜ੍ਹਦੀ ਜਵਾਨੀ ਸਮੇਂ ਆਪ ਕੂਕਾ ਲਹਿਰ ਨਾਲ ਪੂਰੀ ਤਰ੍ਹਾਂ ਜੁੜੇ ਰਹੇ ਸਨ। ਸਤਿਗੁਰੂ ਹਰੀ ਸਿੰਘ ਜੀ ਦੇ ਪਾਵਨ ਵਿਅਕਤੀਤੱਵ ਅਤੇ ਨਾਮਧਾਰੀ ਲਹਿਰ ਦੇ ਪਏ ਵਿਅਕਤੀਗਤ ਪ੍ਰਭਾਵਾਂ ਨੂੰ ਬਾਬਾ ਸੋਹਣ ਸਿੰਘ ਜੀ ਭਕਨਾ ਨੇ ਇਨ੍ਹਾਂ ਸ਼ਬਦਾਂ ਰਾਹੀਂ ਵਰਨਣ ਕੀਤਾ ਹੈ। "ਮੇਰਾ 1870 ਈਸਵੀ ਦਾ ਜਨਮ ਹੈ। 1896 ਵਿੱਚ ਮੈਂ ਬਾਬਾ ਕੇਸਰ ਸਿੰਘ ਮਹਾਵਾ ਨੂੰ ਮਿਲਿਆ ਹਾਂ। ਜਦ ਗੁਰੂ ਹਰੀ ਸਿੰਘ ਜੀ ਗੁਜਰੇ ਤੱਦ ਤੱਕ ਮੈਨੂੰ ਸੰਗਤ ਵਿੱਚ ਆਇਆਂ ਕਈ ਸਾਲ ਹੋ ਗਏ ਸਨ। 10 ਸਾਲ ਬਾਬਾ ਕੇਸਰ ਸਿੰਘ ਜੀ ਨਾਲ ਜਾਂ ਕਲ੍ਹਿਆਂ ਵੀ, ਮਹਾਰਾਜ ਜੀ ਦੇ ਦਰਸ਼ਨ ਕਰਨ ਦਾ ਸਮਾਂ ਮਿਲਿਆ। ਮੈਂ ਕਰੀਬਨ 20 ਕੁ ਵਾਰੀ ਸਤਿਗੁਰਾਂ ਦੇ ਦਰਸ਼ਨ ਕੀਤੇ। ਬਾਬਾ ਜੀ (ਸਤਿਗੁਰੂ ਹਰੀ ਸਿੰਘ) ਜੀ ਬੜੇ ਸ਼ਾਂਤ ਅਤੇ ਗੰਭੀਰ ਸਭਾਅ ਵਾਲੇ, ਡਾਢਾ ਪਿਆਰ ਕਰਨ ਵਾਲੇ ਸਨ। ਸਤਿਗੁਰੂ ਪ੍ਰਤਾਪ ਸਿਘ ਜੀ ਵਾਂਗ ਉਨ੍ਹਾਂ ਦੇ ਚਿਹਰੇ ਤੇ ਮਾਤਾ ਦੇ ਦਾਗ ਉਘੜੇ ਹੋਏ ਨਹੀਂ ਸਨ। ਕੱਦ ਅਤੇ ਸਰੀਰ ਦਰਮਿਆਨਾ ਸੀ। ਸਫੈਦ ਬਸਤਰ ਪਹਿਨਿਆ ਕਰਦੇ। ਸਤਿਗੁਰੂ ਰਾਮ ਸਿੰਘ ਜੀ ਵਾਂਗ ਹੀ ਉਨ੍ਹਾਂ ਨੇ ਸੰਗਤ ਨੂੰ ਇਕੱਤਰ ਰੱਖਿਆ ਅਤੇ ਲੰਗਰ ਚਲਾਇਆ। ਇੱਕ ਬਚਨ ਉਨ੍ਹਾਂ ਦਾ ਮੇਰਾ ਪ੍ਰੇਰਨਾ ਸੂਤਰ ਹੈ। ਆਪ ਜੀ ਕਿਹਾ ਕਰਦੇ ਸਨ ਕਿ ਸਤਿਜੁਗ ਚੱਲ ਰਿਹਾ ਹੈ। ਕਲਜੁਗ ਦੀ ਸਫ ਵਲੇਟੀ ਜਾ ਰਹੀ ਹੈ। ਮੈਂ ਵੇ ਖ ਰਿਹਾ ਹਾਂ ਕਿ ਹੁਣ ਮਾੜਿਆਂ ਦਾ ਯੁੱਗ ਅੰਤਿਮ ਪੜਾਅ ਤੇ ਹੈ। ਰੱਬੀ ਯੁੱਗ ਨੂੰ ਮਨੁੱਖ ਮਾਤਰ ਨੂੰ ਇਕੋ ਨੂਰ ਦਾ ਅੰਸ਼ ਮੰਨਣ ਵਾਲਾ ਯੁੱਗ ਆ ਗਿਆ ਹੈ। ਮਹਾਰਾਜ ਜੀ ਦੇ ਅੰਤਿਮ ਤਿੰਨ ਸਾਲਾਂ ਵਿੱਚ ਨੇਤਰ ਬੰਦ ਰਹੇ । ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਵੈਰਾਗ ਬਹੁਤ ਅਨੁਭਵ ਕੀਤਾ-ਮੈਂ ਸ੍ਰੀ ਠਾਕਰ ਜੀ (ਬਾਬਾ ਕੇਸਰ ਸਿੰਘ ਮਹਾਵਾ) ਦੇ ਕਹਿਣ ਤੇ ਨੇ ਤਰਾਂ ਦਾ ਪਤਾ ਕਰਨ ਲਈ ਭੈਣੀ ਸਾਹਿਬ ਗਿਆ। ਮਹਾਰਾਜ ਆਪਣੇ ਚੁਬਾਰੇ ਉਤੇ ਦਰਸ਼ਨ ਦੇ ਰਹੇ ਸਨ। ਮੇਰੇ ਨਾਲ ਉਨ੍ਹਾਂ ਦਾ ਕਾਫ਼ੀ ਸਨੇਹ ਸੀ। ਫਿਰ ਅਸੀਂ ਇੱਕ ਵਾਰ ਭਾਈ ਹਰਨਾਮ ਸਿੰਘ ਚਵਿੰਡਾ ਅਤੇ ਮਹੰਤ ਕੇਸਰ ਸਿੰਘ ਮਹਾਵਾ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਗਏ। ਸ੍ਰੀ ਸਤਿਗੁਰੂ ਜੀ ਬਹੁਤ ਸਤਿਕਾਰ ਕਰਦੇ ਸਨ।"

"ਮੈਂ ਜੀਵਨ ਦੀ ਬੁਨਿਆਦੀ ਸੂਝ ਨਾਮਧਾਰੀਆਂ ਵਿੱਚੋਂ ਹੀ ਹਾਸਿਲ ਕੀਤੀ ਹੈ। ਉੱਚਾ ਸਦਾਚਾਰ, ਸਾਧ ਸੰਗਤ ਦੀ ਸੇਵਾ, ਮਹਾਂ ਜੀਵਨ ਵਿੱਚ ਵਿਸ਼ਵਾਸ ਇਨ੍ਹਾਂ ਤਿੰਨਾਂ ਗੱਲਾਂ ਨੂੰ ਘੁੱਟ ਕੇ ਫੜੀ ਰੱਖਣ ਨਾਲ ਮੈਨੂੰ ਮਾਨਸਿਕ ਤਸੱਲੀ ਹੈ। ਸਾਰਾ ਵਿਸ਼ਵ ਆਪਣਾ ਹੀ ਜਾਪਦਾ ਹੈ। ਮੈਂ ਭਾਵੇਂ ਹੁਣ ਮਾਲਾ ਨਹੀਂ ਫੇਰਦਾ ਪਹਿਲਾਂ ਵਾਂਗ। ਮਹਾਂ ਜੀਵਨ ਦੀ ਦ੍ਰਿਸ਼ਟੀ ਮੈਂ ਨਾਮਧਾਰੀ ਸੰਗਤ ਪਾਸੋਂ ਹੀ ਪ੍ਰਾਪਤ ਕੀਤੀ ਹੈ। ਮੈਂ ਸਤਿਗੁਰੂ ਹਰੀ ਸਿੰਘ ਦਾ ਇੰਨਾ ਰਿਣੀ ਹਾਂ ਕਿ ਉਹ ਰਿਣ ਮੈਥੋਂ ਅਦਾ ਨਹੀਂ ਹੋਣਾ। ਮੈਂ ਨਾਮਧਾਰੀਆਂ ਵਿੱਚ ਅਥਾਹ ਪ੍ਰੇਮ-ਸੇਵਾ ਭਾਵ ਅਤੇ ਕੁਰਬਾਨੀ ਦਾ ਜਜ਼ਬਾ ਵੇਖਿਆ ਹੈ।"ਉਪਰੋਕਤ ਬਾਬਾ ਸੋਹਣ ਸਿੰਘ ਭਕਨਾ ਜੀ ਦੇ ਨਾਮਧਾਰੀ ਮੱਤ ਤੇ ਸਤਿਗੁਰੂ ਹਰੀ ਸਿੰਘ ਜੀ ਦੇ ਪਾਵਨ ਵਿਅਕਤੀਤੱਵ ਬਾਰੇ ਇਹ ਵਿਚਾਰ ਸਵਰਗ ਵਾਸੀ ਪ੍ਰੀਤਮ ਸਿੰਘ ਕਵੀ ਜੀ ਦੇ ਬਾਬਾ ਸੋਹਣ ਸਿੰਘ ਭਕਨਾ ਜੀ ਨਾਲ ਕੀਤੀ ਗਈ ਭੇਟ ਵਾਰਤਾ ਉੱਤੇ ਆਧਾਰਿਤ ਹਨ। ਥੋੜੇ ਸ਼ਬਦਾਂ ਵਿੱਚ ਜੇਕਰ ਸਤਿਗੁਰੂ ਹਰੀ ਸਿੰਘ ਜੀ ਦੇ ਪਾਵਨ ਵਿਅਕਤੀਤੱਵ ਬਾਰੇ ਕੁਝ ਕਹਿਣਾ ਹੋਵੇ ਤਾਂ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਆਪ ਬਾਬਾ ਫ਼ਰੀਦ ਜੀ ਦੇ ਸਲੋਕ ਦੇ ਸ਼ਬਦਾਂ :

'ਦਰਵੇਸਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦਿ।'

(ਸਲੋਕ ਫਰੀਦ 60, ਪੰਨਾ 1381)

ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ।
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ।

(ਸਲੋਕ ਫਰੀਦ 130, ਪੰਨਾ 1384)

ਦੇ ਸਾਖਿਆਤ ਸਰੂਪ ਜਾਪਦੇ ਹਨ।।

■

# ਪੰਜਾਬੀ ਹੈਲਪ ਲਾਈਨ ਦੇ ਅਹੁਦੇਦਾਰਾਂ ਦਾ ਉਚੇਚੇ ਤੌਰ ’ਤੇ ਸਨਮਾਨ

ਨਵੀਂ ਦਿੱਲੀ : ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਦੀ ਇਹ ਵਿਸ਼ੇਸ਼ ਸਾਹਿਤਕ ਇਕੱਤਰਤਾ, ਪੰਜਾਬੀ ਮਾਂ ਬੋਲੀ ਨੂੰ ਸਮਰਪਿਤ ਕੀਤੀ ਗਈ। ਇਸ ਮੌਕੇ ’ਤੇ ਪੰਜਾਬੀ ਹੈਲਪ ਲਾਈਨ, ਦਿੱਲੀ ਦੇ ਅਹੁਦੇਦਾਰਾਂ ਦਾ ਪੰਜਾਬੀ ਮਾਂ ਬੋਲੀ, ਸਾਹਿਤ ਦੇ ਸਭਿਆਚਾਰ ਦੇ ਬਹੁਪੱਖੀ ਪ੍ਰਚਾਰ ਤੇ ਪ੍ਰਸਾਰ ਵਿਚ ਪਾਏ ਲਾਸਾਨੀ ਯੋਗਦਾਨ ਲਈ, ਉਚੇਚੇ ਤੌਰ ’ਤੇ ਸਨਮਾਨਤ ਕੀਤਾ ਗਿਆ। ਪੰਜਾਬੀ ਹੈਲਪ ਲਾਈਨ ਦੇ ਪ੍ਰਧਾਨ ਪ੍ਰਕਾਸ਼ ਸਿੰਘ ਗਿੱਲ, ਪ੍ਰਿੰ. ਐਸ.ਪੀ. ਸਿੰਘ (ਜਨਰਲ ਸਕੱਤਰ), ਬੀਬੀ ਜਸਵਿੰਦਰ ਕੌਰ (ਸੀਨੀਅਰ ਮੀਤ ਪ੍ਰਧਾਨ), ਕੁਲਦੀਪ ਸਿੰਘ (ਵਿੱਤ ਸਕੱਤਰ), ਸੁਨੀਲ ਕੁਮਾਰ ਬੇਦੀ (ਸਹਾਇਕ ਵਿੱਤ ਸਕੱਤਰ), ਸਰਬਜੀਤ ਸਿੰਘ (ਕਾਨੂੰਨੀ ਸਲਾਹਕਾਰ) ਨੂੰ ਫੁੱਲਾਂ ਦੇ ਗੁਲਦਸਤੇ, ਸਿਰੋਪਾਉ, ਸਨਮਾਨ ਪੱਤਰ ਤੇ ਟਿੱਤਰ ਦੇ ਪੈਕਟ ਭੇਂਟ ਕੀਤੇ ਗਏ। ਇਸ ਮੌਕੇ ’ਤੇ ਨਵਾਂ ਸ਼ਹਿਰ (ਬਲਾਚੌਰ) ਤੋਂ ਆਏ ਉਘੇ ਸਮਾਜ ਸੇਵੀ ਤੇ ਪੰਜਾਬੀਅਤ ਦੇ ਅਲੰਬਰਦਾਰ ਮਨਜੀਤ ਸਿੰਘ (ਸਪੁੱਤਰ, ਮਰਹੂਮ ਬਲਬੀਰ ਸਿੰਘ) ਦਾ ਵੀ ਉਚੇਚੇ ਤੌਰ ਤੇ ਸਨਮਾਨ ਕੀਤਾ ਗਿਆ। ਸਮਾਗਮ ਦੇ ਵਿਸ਼ੇਸ਼ ਮਹਿਮਾਨ ਡਾ. ਗੁਰਮੀਤ ਸਿੰਘ, ਜਤਿੰਦਰਪਾਲ ਸਿੰਘ ਗਾਗੀ (ਪ੍ਰਧਾਨ, ਰਾਮਗੜ੍ਹੀਆ ਬੋਰਡ ਦਿੱਲੀ ਤੇ ਡਾਇਰੈਕਟਰ, ਰਾਮਗੜ੍ਹੀਆ ਕੋਆਪਰੇਟਿਵ ਬੈਂਕ), ਤਰਸੇਮ (ਉਘੇ ਫਿਲਮ ਨਿਰਮਾਤਾ) ਅਤੇ ਰਾਜਿੰਦਰ ਸਿੰਘ ਸੈਂਭੀ (ਚੇਅਰਮੈਨ, ਸਿਖਇਜਮ ਵਿਰਾਸਤ ਟਰੱਸਟ); ਜਤਿੰਦਰ ਸਿੰਘ ਸੋਠੀ ਨੇ ਇਨ੍ਹਾਂ ਨੂੰ ਦੁਸ਼ਾਲੇ ਆਦਿ ਭੇਂਟ ਕਰਕੇ ਬਾਖੂਬੀ ਸਨਮਾਨਤ ਕੀਤਾ। ਸੰਮੇਲਨ ਦੇ ਪ੍ਰਧਾਨ ਪ੍ਰੋ. (ਡਾ.) ਮਨਜੀਤ ਸਿੰਘ ਨੇ ਸਟੇਜ ਸਕੱਤਰ ਦੀ ਭੂਮਿਕਾ ਬਾਖੂਬੀ ਨਿਭਾਈ ਅਤੇ ਸਾਰੀਆਂ ਸਨਮਾਨਤ ਹਸਤੀਆਂ ਦਾ ਅਨੋਖੇ ਅੰਦਾਜ ਵਿਚ ਤੁਆਰਫ ਕਰਵਾਇਆ। ਇਸ ਮੌਕੇ ’ਤੇ ਪੰਜਾਬੀ ਹੈਲਪ ਲਾਈਨ, ਦਿੱਲੀ ਦੇ ਪ੍ਰਧਾਨ ਪ੍ਰਕਾਸ਼ ਸਿੰਘ ਤੇ ਜਨਰਲ ਸਕੱਤਰ ਪ੍ਰਿੰ. ਐਸ.ਪੀ. ਸਿੰਘ ਨੇ ਪੂਰੀ ਤਫਸੀਲ ਨਾਲ ਜਿੱਥੇ ਇਸ ਸੰਸਥਾ ਦੀ ਅਹਿਮ ਭੂਮਿਕਾ ਉਪਰ ਰੌਸ਼ਨੀ ਪਾਈ ਉਥੇ ਪੰਜਾਬੀ ਜੁਬਾਨ ਨੂੰ ਲੈ ਕੇ ਮੌਜੂਦਾ ਦੌਰ ਵਿਚ ਉਠੇ ਵਿਵਾਦਾਂ ਉਪਰ ਬਹੁਤ ਹੀ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਉਨ੍ਹਾਂ ਨੇ ‘ਇਕ ਦੇਸ਼, ਇਕ ਭਾਸ਼ਾ’ ਨਾਅਰੇ ਦਾ ਜੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਅਤੇ ਪੰਜਾਬੀ ਜੁਬਾਨ ਦੀ ਚੜ੍ਹਦੀ ਕਲਾ ਲਈ ਸਭ ਨੂੰ ਯੋਗਦਾਨ ਪਾਉਣ ਲਈ ਬੇਨਤੀ ਕੀਤੀ। ਇਸ ਸਬੰਧ ਵਿਚ ਉਨ੍ਹਾਂ ਨੇ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਪਾਏ ਅਹਿਮ ਯੋਗਦਾਨ ਨੂੰ ਵੀ ਬਾਖੂਬੀ ਉਭਾਰਿਆ। ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਸਕੱਤਰ ਜਨਰਲ ਮੋਹਨ ਸਿੰਘ ਬੈਰੀ ਹੁਰਾਂ ਨੇ ਸੰਨ 2006 ਦੇ ਦੌਰਾਨ ਸੰਮੇਲਨ ਦੇ ਅਹੁਦੇਦਾਰਾਂ (ਪ੍ਰੋ. ਮਨਜੀਤ ਸਿੰਘ, ਮੋਹਨ ਸਿੰਘ ਬੈਰੀ, ਹਰਭਜਨ ਸਿੰਘ ਸਹਿਗਲ) ਤੇ ਪੰਜਾਬੀ ਅਕਾਦਮੀ ਦਿੱਲੀ ਦੇ ਬਹੁਤ ਸਾਰੇ ਅੰਸ਼ ਕਾਲੀਨ ਅਧਿਆਪਕਾਂ ਦੇ ਡੈਪੂਟੇਸ਼ਨ ਦਾ ਹਵਾਲਾ ਦਿੱਤਾ ਜੋ ਅੰਸ਼ ਕਾਲੀਨ ਅਧਿਆਪਕਾਂ ਦੀਆਂ ਸਮੱਸਿਆਵਾਂ ਨੂੰ ਲੈ ਕੇ, ਉਸ ਵਕਤ ਯੂ.ਪੀ.ਏ. ਦੀ ਚੇਅਰਪਰਸਨ ਤੇ ਕਾਂਗਰਸ ਪਾਰਟੀ ਦੀ ਪ੍ਰਧਾਨ ਸੋਨੀਆ ਗਾਂਧੀ ਨੂੰ ਮਿਲਿਆ ਸੀ। ਇਸ ਮਿਲਣੀ ਦੇ ਇਤਿਹਾਸਕ ਮਹੱਤਵ ਨੂੰ ਉਭਾਰਦਿਆਂ, ਉਨ੍ਹਾਂ ਨੇ ਪੰਜਾਬੀ ਅਧਿਆਪਕਾਂ ਦਾ ਡੈਟਾ ਪੇਸ਼ ਕੀਤਾ ਅਤੇ ਆਸ ਪ੍ਰਗਟ ਕੀਤੀ ਕਿ ਪੰਜਾਬੀ ਹੈਲਪ ਲਾਈਨ ਉਸ ਵਕਤ ਕੀਤੇ ਗਏ ਵਾਅਦਿਆਂ ਨੂੰ ਪੂਰਿਆਂ ਕਰਨ ਵਿਚ ਮਦਦਗਾਰ ਸਾਬਤ ਹੋਵੇਗੀ। ਇਸ ਮੌਕੇ ਤੇ ਹਾਜਰ ਹੋਏ ਦਿੱਲੀ ਯੂਨੀਵਰਸਿਟੀ ਟੀਚਰਜ ਐਸੋਸੀਏਸ਼ਨ ਦੇ ਪਿਛੇ ਜਿਹੇ ਚੁਣੇ ਏ ਜਨਰਲ ਸਕੱਤਰ ਰਜਿੰਦਰ ਸਿੰਘ ਨੂੰ ਵੀ, ਉਚੇਚੇ ਤੌਰ ’ਤੇ ਸਨਮਾਨਤ ਕੀਤਾ ਗਿਆ ਅਤੇ ਡਾ. ਬਲਜੀਤ ਸਿੰਘ ਨੇ ਉਨ੍ਹਾਂ ਦੀ ਜਿੱਤ ਨੂੰ ਇਤਿਹਾਸਕ ਜਿੱਤ ਗਰਦਾਨਿਆ। ਇਸ ਸਮਾਗਮ ਵਿਚ ਪੰਜਾਬੀ ਮਾਂ ਬੋਲੀ ਨੂੰ ਸਮਰਪਿਤ ਇਕ ਕਵੀ ਦਰਬਾਰ ਵੀ ਕੀਤਾ ਗਿਆ, ਇਸ ਵਿਚ ਪ੍ਰਸਿੱਧ ਪੰਜਾਬੀ ਗਜਲਕਾਰ ਜਸਵੰਤ ਸਿੰਘ ਸੇਖਵਾ, ਮੁਲਤਾਨੀ ਉਪ ਬੋਲੀ ਦੇ ਕਵੀ ਭਾਸ਼ੀ ਮੁਲਤਾਨੀ, ਸੈਂਭੀ ਹਰਭਜਨ ਸਿੰਘ ਰਤਨ, ਸੁਰਿੰਦਰਪਾਲ ਸਿੰਘ ਜੱਜ, ਗਜਲਕਾਰ ਕਮਲ ਕਲੰਦਰ ਤੇ ਸ਼ਾਇਰਾ ਬਲਵਿੰਦਰ ਕੌਰ ਖੁਰਾਣਾ ਨੇ ਆਪੋ ਆਪਣੀਆਂ ਨਜਮਾਂ, ਗੀਤਾਂ, ਗਜਲਾਂ ਤੇ ਰੁਬਾਈਆਂ ਪੇਸ਼ ਕੀਤੀਆਂ ਅਤੇ ਖੂਬ ਰੰਗ ਬੰਨ੍ਹਿਆ। ਸਰੋਤਿਆਂ ਨਾਲ ਭਰਿਆ ਹੋਇਆ ਹਾਲ ਅੰਤਰ ਮੁਗਧ ਹੋਇਆ ਪਿਆ ਸੀ। ਇਸ ਸ਼ਾਇਰਾਨਾ ਮਾਹੌਲ ਨੇ ਸਮੇਂ ਨੂੰ ਸੁਰਮਈ ਰੰਗ ਵਿਚ ਬੰਨੀ ਰੱਖਿਆ। ਮਗਰੋਂ ਅਰਵਤਾਰ ਸਿੰਘ ਸ਼ਰੀਂਹ ਹੁਰਾਂ ਨੇ ਪੜ੍ਹੀਆਂ ਗਈਆਂ ਰਚਨਾਵਾਂ ਉਪਰ ਬਹੁਤ ਹੀ ਅਰਥ ਭਰਪੂਰ ਟਿਪਣੀਆਂ ਕੀਤੀਆਂ। ਸਮਾਗਮ ਦੇ ਮੁਖ ਮਹਿਮਾਨ ਪ੍ਰੋ. ਰਘਬੀਰ ਸਿੰਘ, ਵਿਸ਼ੇਸ਼ ਮਹਿਮਾਨ ਡਾ. ਗੁਰਮੀਤ ਸਿੰਘ ਤੇ ਪ੍ਰਧਾਨਗੀ ਕਰ ਰਹੇ ਹਰਭਜਨ ਸਿੰਘ ਸਹਿਗਲ ਨੇ ਸਾਰਿਆਂ ਨੂੰ ਵਧਾਈ ਦਿੱਤੀ ਅਤੇ ਇਸ ਸਮਾਗਮ ਨੂੰ ਇਤਿਹਾਸਕ ਤੇ ਸਦੀਵੀ ਪੈੜਾਂ ਛੱਡਣ ਵਾਲਾ ਕਰਾਰ ਦਿੱਤਾ। ਹੋਰਨਾਂ ਤੋਂ ਛੁਟ ਸ਼ਾਇਰ ਰਾਜਿੰਦਰ ਸੁਲਤਾਨ, ਕੈਪਟਨ ਦੇਵ ਸਹੋਤਾ, ਡਾ. ਹਰਬੰਸ ਸਿੰਘ, ਪ੍ਰਿੰ. ਅੰਮ੍ਰਿਤ ਲਾਲ ਮੰਨਣ, ਸਰਬ ਸ਼ਕਤੀਮਾਨ, ਕਰਤਾਰ ਦਰਸ, ਪਰਮਪਾਲ ਸਿੰਘ ਸੋਢੀ, ਜਤਿੰਦਰ ਸਿੰਘ ਸੋਠੀ (ਚੇਅਰਮੈਨ, ਈਸ਼ਵਰ ਚਿੱਤਰਕਾਰ ਗੈਲਰੀ), ਗੁਰਦੀਪ ਸਿੰਘ ਆਦਿ ਨੇ ਵੀ ਉਚੇਚੇ ਤੌਰ ਤੇ ਹਾਜਰੀ ਭਰੀ। ਅਖੀਰ ’ਤੇ ਪ੍ਰੋ. ਮਨਜੀਤ ਸਿੰਘ ਨੇ ਸਭ ਦਾ ਧੰਨਵਾਦ ਕੀਤਾ ਅਤੇ ਸੰਮੇਲਨ ਦੀਆਂ ਹੋਰ ਸਰਗਰਮੀਆਂ ਉਪਰ ਭਰਪੂਰ ਰੌਸ਼ਨੀ ਪਾਈ। ਇਉਂ, ਇਹ ਸਾਹਿਤਕ ਇਕੱਤਰਤਾ ਸਦੀਵੀ ਪੈੜਾਂ ਛੱਡ ਗਈ। ■

-ਅਮਨਦੀਪ ਕੌਰ ਮਾਨ

# ਨਵੀਂ ਪੀੜ੍ਹੀ ਕਿਤਾਬਾਂ ਤੋਂ ਦੂਰ ਕਿਉਂ?

ਕਿਤਾਬਾਂ ਦਾ ਸਾਡੇ ਜੀਵਨ ਵਿੱਚ ਬਹੁਤ ਅਹਿਮ ਸਥਾਨ ਹੈ। ਕਿਤਾਬਾਂ ਵਿਚਲਾ ਗਿਆਨ ਮਨੁੱਖ ਨੂੰ ਵਧੀਆ ਸੋਚਾਰਕ ਤੇ ਹਿੰਮਤੀ ਬਣਾਉਣ ਵਿੱਚ ਮਦਦਗਾਰ ਹੁੰਦਾ ਹੈ। ਕਿਤਾਬਾਂ ਨਾਲ ਮਨੁੱਖੀ ਸਾਂਝ ਜ਼ਿੰਦਗੀ ਦੇ ਮੁੱਢਲੇ ਪੜਾਅ ਤੋਂ ਹੀ ਸ਼ੁਰੂ ਹੋ ਜਾਂਦੀ ਹੈ। ਜਿਵੇਂ-ਜਿਵੇਂ ਇਨਸਾਨ ਜ਼ਿੰਦਗੀ ਦੇ ਅਗਲੇ ਪੜਾਵਾਂ ਵਿਚ ਪੈਰ ਧਰਦਾ ਜਾਂਦਾ ਹੈ, ਕਿਤਾਬਾਂ ਦੀ ਇਹ ਸਾਂਝ ਹੋਰ ਪਕੇਰੀ ਹੁੰਦੀ ਜਾਂਦੀ ਹੈ। ਆਖਰੀ ਪੜਾਅ ਤੱਕ ਇਹ ਕਿਤਾਬੀ ਸਾਂਝ ਨਿਭਦੀ ਹੈ। ਕਿਤਾਬਾਂ ਜ਼ਿੰਦਗੀ ਦੇ ਅਸਲ ਸਬਕਾਂ ਨਾਲ ਭਰੀਆਂ ਹੁੰਦੀਆਂ ਹਨ, ਜਿਨ੍ਹਾਂ ਤੋਂ ਇਨਸਾਨ ਬਹੁਤ ਕੁਝ ਨਵਾਂ ਹਾਸਲ ਕਰਦਾ ਹੈ। ਕਿਤਾਬਾਂ ਨਾਲ ਸਾਡੀ ਸਾਂਝ ਨਹੁੰ-ਮਾਸ ਵਾਲੀ ਹੋਣੀ ਚਾਹੀਦੀ ਹੈ। ਇੱਕ ਸੱਚੇ ਦੋਸਤ ਵਾਂਗ ਕਿਤਾਬਾਂ ਸਾਡੇ ਜੀਵਨ ਨੂੰ ਸਹੀ ਦਿਸ਼ਾ ਦੇਣ ਵਿਚ ਅਹਿਮ ਭੂਮਿਕਾ ਅਦਾ ਕਰਦੀਆਂ ਹਨ।

ਅੰਗਰੇਜ਼ੀ ਦੇ ਪ੍ਰਸਿੱਧ ਨਿਬੰਧਕਾਰ ਫਰਾਂਸਿਸ ਬੇਕਨ ਨੇ ਕਿਹਾ ਹੈ ਕਿ ਕਿਤਾਬਾਂ ਪੜ੍ਹਨ ਵਾਲੇ ਤੇ ਸਮਝਣ ਵਾਲੇ ਵਿਅਕਤੀ ਤਿੰਨ ਤਰ੍ਹਾਂ ਦੇ ਹੁੰਦੇ ਹਨ। ਪਹਿਲੀ ਕਿਸਮ ਦੇ ਚਤਰ ਲੋਕ ਹੁੰਦੇ ਹਨ। ਕਿਤਾਬਾਂ ਪੜ੍ਹਨ ਵਾਲੇ ਨੂੰ ਇਹ ਕਹਿ ਕੇ ਭੰਡਦੇ ਹਨ ਕਿ ਕਿਤਾਬਾਂ ਦਾ ਆਮ ਜੀਵਨ ਨਾਲ ਕੋਈ ਖਾਸ ਸਬੰਧ ਨਹੀਂ ਹੁੰਦਾ ਤੇ ਸਮਾਂ ਬਰਬਾਦ ਹੁੰਦਾ ਹੈ। ਦੂਜੀ ਕਿਸਮ ਦੇ ਆਮ ਲੋਕ ਹੁੰਦੇ ਹਨ। ਇਨ੍ਹਾਂ ਦੀ ਬਹੁਤਾਤ ਹੁੰਦੀ ਹੈ, ਜੋ ਇੱਕੋਦੁੱਕਾ ਕਿਤਾਬ ਪੜ੍ਹ ਲੈਂਦੇ ਹਨ ਜਾਂ ਸਿਰਫ਼ ਕਿਤਾਬਾਂ ਬਾਰੇ ਕੁਝ ਨਾ ਕੁਝ ਸੁਣ ਲੈਂਦੇ ਹਨ ਤੇ ਲੋਕਾਂ ਵਿੱਚ ਇਨ੍ਹਾਂ ਕਿਤਾਬਾਂ ਬਾਰੇ ਚਰਚਾ ਕਰ ਕੇ ਭਰਮ ਸਿਰਜਦੇ ਹਨ ਕਿ ਉਨ੍ਹਾਂ ਬਹੁਤ ਸਾਰੀਆਂ ਕਿਤਾਬਾਂ ਪੜ੍ਹੀਆਂ ਹੋਈਆਂ ਹਨ। ਤੀਜੀ ਕਿਸਮ ਦੇ ਲੋਕ ਸੂਝਵਾਨ, ਸਿਆਣੇ, ਸਮਝਦਾਰ ਹੁੰਦੇ ਹਨ। ਇਨ੍ਹਾਂ ਬਾਰੇ ਬੇਕਨ ਲਿਖਦੇ ਹਨ ਕਿ ਇਹ ਲੋਕ ਕਿਤਾਬਾਂ ਨੂੰ ਪੜ੍ਹਦੇ, ਸਮਝਦੇ ਅਤੇ ਆਪਣੇ ਜੀਵਨ ਨੂੰ ਕਿਤਾਬਾਂ ਵਿਚਲੇ ਤਜਰਬੇ ਮੁਤਾਬਕ ਢਾਲਦੇ ਹਨ। ਇਹ ਲੋਕ ਦੂਜਿਆਂ ਸਾਹਮਣੇ ਬਹੁਤੀਆਂ ਕਿਤਾਬਾਂ ਪੜ੍ਹਨ ਦੀ ਸ਼ੇਖੀ ਨਹੀਂ ਮਾਰਦੇ ਬਲਕਿ ਲੋੜ ਪੈਣ 'ਤੇ ਸੰਖੇਪ ਵਿਚ ਹੀ ਗੱਲ ਵਿਚਾਰਦੇ ਹਨ।

ਅਜੋਕੀ ਪੀੜ੍ਹੀ ਕਿਤਾਬਾਂ ਤੋਂ ਦੂਰ ਕਿਉਂ ਹੋ ਰਹੀ ਹੈ? ਇਸ ਦਾ ਮੁੱਖ ਕਾਰਨ ਸਮਾਜ ਵਿੱਚ ਨਵੀਂ ਤਕਨੀਕ ਦਾ ਪਸਾਰ ਹੋਣਾ ਹੈ। ਸਕੂਲ ਤੋਂ ਯੂਨੀਵਰਸਿਟੀ ਪੱਧਰ ਤੱਕ ਦੇ



ਵਿਦਿਆਰਥੀ ਲਾਇਬਰੇਰੀ ਵਿੱਚ ਨਹੀਂ ਜਾਂਦੇ। ਜੇ ਜਾਂਦੇ ਵੀ ਹਨ ਤਾਂ ਬਹੁਤ ਘੱਟ ਵਿਦਿਆਰਥੀ ਜਾਂ ਸਿਰਫ਼ ਜਿਨ੍ਹਾਂ ਨੂੰ ਕਿਤਾਬਾਂ ਨਾਲ ਗੂੜ੍ਹਾ ਲਗਾਓ ਹੁੰਦਾ ਹੈ। ਬਹੁਤੇ ਤਾਂ ਇਹ ਲੋੜ ਫੋਨ 'ਤੇ ਹੀ ਪੂਰੀ ਕਰ ਲੈਂਦੇ ਹਨ। ਨਵੀਂ ਤਕਨੀਕ ਨੇ ਸਮਾਜ ਵਿੱਚ ਕ੍ਰਾਂਤੀ ਜ਼ਰੂਰ ਲਿਆਂਦੀ ਹੈ ਪਰ ਕਿਸੇ ਵੀ ਹਾਲਤ ਵਿਚ ਇਹ ਤਕਨੀਕ ਕਿਤਾਬਾਂ ਦੀ ਥਾਂ ਨਹੀਂ ਲੈ ਸਕਦੀ। ਅੱਜ ਦੇ ਨੌਜਵਾਨ ਵਿਹਲੇ ਸਮੇਂ ਕਿਤਾਬਾਂ ਪੜ੍ਹਨ ਦੀ ਬਜਾਏ ਫੋਨ 'ਤੇ ਰੁੱਝੇ ਰਹਿਣਾ ਵਧੇਰੇ ਪਸੰਦ ਕਰਦੇ ਹਨ। ਤਕਨੀਕ ਕਾਰਨ ਲੋਕਾਂ ਦੇ ਰੁਝਾਨ ਬਦਲੇ ਹਨ ਜਿਸ ਕਾਰਨ ਕਿਤਾਬਾਂ ਲਈ ਸਮਾਂ ਲਗਭਗ ਖ਼ਤਮ ਹੁੰਦਾ ਜਾ ਰਿਹਾ ਹੈ। ਗਿਆਨ ਅਤੇ ਮਨੋਰੰਜਨ ਦੇ ਨਵੇਂ ਸਾਧਨ ਹੋਂਦ ਵਿੱਚ ਆਉਣ ਕਾਰਨ ਲੋਕ ਉਸ ਪਾਸੇ ਰੁਚਿਤ ਹੋ ਗਏ ਹਨ। ਪੁਰਾਣੇ ਸਮਿਆਂ ਵਿੱਚ ਲੋਕ ਲਾਇਬਰੇਰੀਆਂ ਵਿੱਚ ਬੈਠ ਕੇ ਘੰਟਿਆਂਬੱਧੀ ਆਪਣੀ ਰੁਚੀ ਅਨੁਸਾਰ ਕਿਤਾਬਾਂ ਦਾ ਅਧਿਐਨ ਕਰਦੇ ਸਨ, ਪਰ ਅਜੋਕੀ ਪੀੜ੍ਹੀ ਦਾ ਮਿਜ਼ਾਜ ਬਿਲਕੁਲ ਬਦਲ ਚੁੱਕਾ ਹੈ।

ਅੱਜ ਤਕਨੀਕ ਦੀ ਭੂਮਿਕਾ ਨੂੰ ਨਕਾਰਿਆ ਨਹੀਂ ਜਾ ਸਕਦਾ। ਇਸ ਦੇ ਭਾਵੇਂ ਅਨੇਕਾਂ ਫਾਇਦੇ ਹਨ। ਇੰਟਰਨੈੱਟ, ਯੂ-ਟਿਊਬ, ਈਮੇਲ ਆਦਿ ਰਾਹੀਂ ਮਿੰਟਾਂ-ਸਕਿੰਟਾਂ ਵਿਚ ਜਾਣਕਾਰੀ ਦਾ ਵਟਾਂਦਰਾ ਸੰਭਵ ਹੈ। ਸਮਾਂ ਵੀ ਬਚਦਾ ਹੈ। ਜਾਣਕਾਰੀ ਭਾਵੇਂ ਅਸੀਂ ਇੰਟਰਨੈੱਟ ਤੋਂ ਪਲਾਂ ਵਿੱਚ ਲੈ ਸਕਦੇ ਹਾਂ ਪਰ ਗਹਿਰਾ ਅਨੁਭਵ ਨਹੀਂ। ਅਨੁਭਵ ਸਾਨੂੰ ਕਿਤਾਬਾਂ ਪੜ੍ਹ ਕੇ ਹੀ ਮਿਲੇਗਾ। ਸਫਲ ਮਨੁੱਖ ਉਹੀ ਹੈ ਜਿਹੜਾ ਅਜੋਕੀ ਤਕਨੀਕ ਨਾਲ ਜੁੜਿਆ ਰਹਿ ਕੇ ਵੀ ਕਿਤਾਬੀ ਦੁਨੀਆਂ ਨਾਲੋਂ ਨਾਤਾ ਨਹੀਂ ਤੋੜਦਾ। ਕਿਤਾਬਾਂ ਸਾਡੀ ਜ਼ਿੰਦਗੀ ਦਾ ਅਟੁੱਟ ਅੰਗ ਬਣੀਆਂ ਰਹਿਣੀਆਂ ਚਾਹੀਦੀਆਂ ਹਨ। ਸਾਨੂੰ ਫਰਾਂਸਿਸ ਬੇਕਨ ਦੇ ਕਥਨ ਅਨੁਸਾਰ ਤੀਜੀ ਕਿਸਮ ਦੇ ਪਾਠਕ ਹੀ ਬਣਨਾ ਚਾਹੀਦਾ ਹੈ। ਕਿਤਾਬਾਂ ਵਿਚਲੇ ਸਬਕਾਂ ਨੂੰ ਜ਼ਿੰਦਗੀ ਵਿੱਚ ਲਾਗੂ ਕਰਨਾ ਚਾਹੀਦਾ ਹੈ।

ਅਜੋਕੇ ਨੌਜਵਾਨ ਨੂੰ ਨਾ ਤਾਂ ਕਿਤਾਬਾਂ ਦੀ ਤਾਕਤ ਦਾ ਅੰਦਾਜ਼ਾ ਹੈ ਤੇ ਨਾ ਹੀ ਲਾਇਬਰੇਰੀ ਦੀ ਕੀਮਤ ਦਾ। ਇਸ ਲਈ ਉਹ ਕਿਤਾਬਾਂ ਤੋਂ ਦੂਰ ਹੁੰਦਾ ਜਾ ਰਿਹਾ ਹੈ। ਅਧਿਆਪਕਾਂ ਦਾ ਫਰਜ਼ ਹੈ ਕਿ ਉਹ ਵਿਦਿਆਰਥੀਆਂ ਨੂੰ ਕਿਤਾਬੀ ਦੁਨੀਆਂ ਨਾਲ ਜੋੜਨ। ਵਿਰਲੇ ਹੀ ਜਾਣਦੇ ਹਨ ਕਿ ਜਦੋਂ ਕਦੇ ਅਸੀਂ ਮੋਬਾਈਲ ਦੇ ਸੰਸਾਰ ਤੋਂ ਰਤਾ ਪਾਸੇ ਹੋ ਕਿਸੇ ਇਕਾਂਤ ਜਗ੍ਹਾ ਬੈਠ ਕੇ ਕਿਤਾਬਾਂ ਸੰਗ ਸੰਵਿਦ ਸਿਰਜਦੇ ਹਾਂ ਤਾਂ ਸੱਚ ਮੁੱਚ ਹੀ ਬੜਾ ਆਨੰਦ ਮਹਿਸੂਸ ਹੁੰਦਾ ਹੈ। ਥੋਰੀਉ ਦੇ ਅਨੁਸਾਰ ਕਿਤਾਬਾਂ ਕਿਸੇ ਦੇਸ਼ ਦਾ ਵੱਡਮੁੱਲਾ ਖ਼ਜ਼ਾਨਾ ਅਤੇ ਆਉਣ ਵਾਲੀਆਂ ਨਸਲਾਂ ਲਈ ਨਿਵੇਕਲੀ ਸੰਪਤੀ ਹੁੰਦੀਆਂ ਹਨ। ਇੰਟਰਨੈੱਟ ਦੇ ਅਜੋਕੇ ਦੌਰ ਨੇ ਜਿੱਥੇ ਸਾਡੇ ਦੇਸ਼ ਦੇ ਵਿਕਾਸ ਵਿਚ ਆਪਣਾ ਅਹਿਮ ਯੋਗਦਾਨ ਪਾਇਆ ਹੈ ਉਥੇ ਨਾਲ ਹੀ ਕਿਤੇ ਨਾ ਕਿਤੇ ਨੌਜਵਾਨ ਪੀੜ੍ਹੀ ਨੂੰ ਕਿਤਾਬੀ ਸੰਸਾਰ ਨਾਲੋਂ ਨਿਖੇੜ ਦਿੱਤਾ ਹੈ ਪਰ ਕਿਤਾਬਾਂ ਵਿਚ ਸਾਡੇ ਅਤੀਤ ਦਾ ਇਤਿਹਾਸ ਸ਼ਾਮਿਲ ਹੁੰਦਾ ਹੈ, ਜਿਸ ਨੂੰ ਅਸੀਂ ਕਦੇ ਨਹੀਂ ਦੇਖਿਆ ਹੁੰਦਾ ਪਰ ਕਿਤਾਬਾਂ ਰਾਹੀਂ ਅਸੀਂ ਇਸ ਇਤਿਹਾਸ ਤੋਂ ਸਹਿਜੇ ਹੀ ਜਾਣੂ ਹੋ ਜਾਂਦੇ ਹਾਂ।

ਕਿਤਾਬਾਂ ਦੇ ਮਹੱਤਵ ਬਾਰੇ ਮਾਸਟਰ ਕ੍ਰਾਂਤੀ ਦਾ ਕਹਿਣਾ ਹੈ ਕਿ ਕਿਤਾਬਾਂ ਸਹੀ ਅਰਥਾਂ ਵਿਚ ਮਨੁੱਖ ਦੀਆਂ ਦੋਸਤ ਹੁੰਦੀਆਂ ਹਨ। ਉਨ੍ਹਾਂ ਅਨੁਸਾਰ ਕਿਤਾਬਾਂ ਮਨੁੱਖ ਨੂੰ ਖੁਸ਼ੀ ਹੀ ਨਹੀਂ ਪ੍ਰਦਾਨ ਕਰਦੀਆਂ ਸਗੋਂ ਔਖੇ ਵੇਲਿਆਂ ਵਿੱਚੋਂ ਵੀ ਮਨੁੱਖ ਨੂੰ ਬਾਹਰ ਕੱਢਣ ਵਿਚ ਸਹਾਇਕ ਹੁੰਦੀਆਂ ਹਨ। ਆਓ ਆਪਾਂ ਰਲ ਕੇ ਆਪਣੇ ਬੱਚਿਆਂ, ਨੌਜਵਾਨਾਂ ਅਤੇ ਆਪਣੇ ਆਲੇ ਦੁਆਲੇ ਵਿਚਰਦੇ ਹਰ ਇਨਸਾਨ ਨੂੰ ਕਿਤਾਬਾਂ ਨਾਲ ਜੁੜਨ ਪ੍ਰੇਰਿਤ ਕਰੀਏ ਤਾਂ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਸੁਨਹਿਰੇ ਭਵਿੱਖ ਨਾਲ ਜੋੜਿਆ ਜਾ ਸਕੇ।

ਸੰਪਰਕ: 9653771798

# Reliable Performance




**Consistence Performers, Suited to all market needs with high yield, quality & disease resistant.**




**NAMDHARI SEEDS PVT. LTD.**

Bidadi 562 109 Bangalore • Tel.: 98454 71271/72, 98453 81817/98453 10057
Liaison Office : Tel.: 080 28602167/69 • Fax: 080 28602168
e-mail : namdhariseeds@namdhariseeds.com • URL : www.namdhariseeds.com

*Seeds for a better future...*

Vartman Hindustan (Punjabi Monthly)
WZ-1094 (15A) Basai Darapur, New Delhi-110015

OCTOBER, 2019

R.N.I. No. DEL PUN/2004/13786

# ਜੱਪ-ਪ੍ਰਯੋਗ-2019 ਦੀ ਅਰੰਭਤਾ





ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਵਲੋਂ
ਮਾਂ ਬੋਲੀ ਨੂੰ ਸਮਰਪਿਤ ਇਕੱਤਰਤਾ
ਵਿਚ ਪੰਜਾਬੀ ਹੈਲਪ ਲਾਈਨ ਦਿੱਲੀ
ਦੇ ਔਹਦੇਦਾਰਾਂ ਦਾ ਸਨਮਾਨ




Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778